ੴ ਸਤਿਗੁਰ ਪ੍ਰਸਾਦਿ॥

# ਜਗਿ ਜੀਵਨੁ ਐਸਾ ਸੁਪਨੇ ਜੈਸਾ

## [ਆਤਮਿਕ ਅਵਸਥਾ ਦੇ ਪਾਂਧੀਆਂ ਲਈ]

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥

**ਸੁਰਜੀਤ ਸਿੰਘ**



2013

JAG JIWAN AISA SUPNE JAISA
[A collection of articles on Sikh Philosophy]
*by*
SURJIT SINGH



ਪਹਿਲੀ ਵਾਰ ਅਗਸਤ 1994
ਦੂਜੀ ਵਾਰ ਮਾਰਚ 2013

**ਮੁੱਲ** : 80-00 **ਰੁਪਏ**

*ਮਿਲਣ ਦਾ ਪਤਾ :*
ਸਿੰਘ ਬ੍ਰਦਰਜ਼
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਪ੍ਰਕਾਸ਼ਕ :*
ਮਾਸਟਰ ਨਿਰੰਜਨ ਸਿੰਘ
662/7, ਮਿਹਰ ਚੰਦ ਰੋਡ, ਗੁਰਦਾਸਪੁਰ
ਮੋਬਾਇਲ : 099888-46192

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

ੴ ਸਤਿਗੁਰਪ੍ਰਸਾਦਿ॥

ਪਿਆਰੇ ਗੁਰਮੁਖ ਭਾਈ ਸੁਰਜੀਤ ਸਿੰਘ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਆਪ ਜੀ ਵੱਲੋਂ ਖਰੜਾ *ਜਗੁ ਜੀਵਨੁ ਐਸਾ ਸੁਪਨੇ ਜੈਸਾ* ਮੈਂ ਪੰਛੀ-ਝਾਤ ਨਾਲ ਵਾਚਣ ਦਾ ਯਤਨ ਕੀਤਾ ਹੈ। ਆਪ ਜੀ ਦੀ ਮਿਹਨਤ ਤੇ ਗੁਰਬਾਣੀ ਦੀ ਖੋਜ ਜਗਿਆਸੂਆਂ ਨੂੰ ਆਤਮਿਕ ਪੰਧ 'ਤੇ ਚੱਲਣ ਅਤੇ ਸੰਸਾਰ ਵਿਚ ਸਾਵਧਾਨ ਹੋ ਕੇ ਵਿਚਰਨ ਲਈ ਲਾਹੇਵੰਦੀ ਸਾਬਤ ਹੋਵੇਗੀ। ਖ਼ਾਸਕਰ ਪਹਿਲਾ ਭਾਗ ਜੋ ਹੈ, ਜਿਸ ਨੂੰ ਆਪ ਨੇ ਗੁਰਬਾਣੀ ਦੇ ਵਾਕਾਂ ਨਾਲ certify ਕੀਤਾ ਹੈ, ਬਹੁਤ ਲਾਹੇਵੰਦਾ ਹੈ। ਉਸ ਭਾਗ 'ਤੇ ਕੋਈ ਕਿੰਤੂ ਵੀ ਨਹੀਂ ਕਰ ਸਕਦਾ, ਕਿਉਂਕਿ ਗੁਰਬਾਣੀ ਨਾਲ ਉਸ ਦੀ ਪ੍ਰੋੜ੍ਹਤਾ ਆਪ ਨੇ ਕੀਤੀ ਹੈ। ਗੁਰੂ ਪਾਤਸ਼ਾਹ ਮਿਹਰ ਕਰਨ, ਆਪ ਜੀ ਦੀ ਲੇਖਣ-ਭਾਵਨੀ ਨੂੰ ਸਾਕਾਰ ਕਰਾਉਣ ਤਾਂ ਜੋ ਆਤਮਿਕ ਪੰਧਾਊਆਂ ਨੂੰ ਲਾਹਾ ਮਿਲ ਸਕੇ। ਸਰਬ ਪਰਿਵਾਰ ਤੇ ਸੰਗਤਾਂ ਨੂੰ ਪਿਆਰ ਸਹਿਤ ਗੁਰ ਫ਼ਤਹਿ।

*—ਦਾਸਨ ਦਾਸ*
**ਸੇਵਾ ਸਿੰਘ**
ਗੁਰਦੁਆਰਾ ਰਾਮਪੁਰ ਖੇੜਾ,
ਜ਼ਿਲ੍ਹਾ ਹੁਸ਼ਿਆਰਪੁਰ।

ਮਿਤੀ: ੯-੨-੧੯੯੪

# ਦੋ ਸ਼ਬਦ

ਸਤਿਗੁਰਾਂ "ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ" ਕਹਿ ਕੇ ਮਨੁੱਖੀ ਜੀਵਨ ਨੂੰ ਏਸੇ ਸਿਧਾਂਤ ਅਨੁਸਾਰ ਗੁਰਬਾਣੀ ਦੇ ਬਚਨਾਂ ਰਾਹੀਂ ਪ੍ਰਗਟ ਕੀਤਾ ਹੈ। ਸੁਪਨੇ ਦਾ ਵੀ ਕੁਝ ਪਿਛੋਕੜ ਹੁੰਦਾ ਹੈ, ਭਾਵ ਆਮ ਜੀਵਨ ਵਿਚ ਜੀਵਾਂ ਸਾਹਮਣੇ ਨਿਤਾਪ੍ਰਤੀ ਜੋ ਜੋ ਘਟਨਾਵਾਂ ਵਾਪਰਦੀਆਂ ਹਨ ਤੇ ਜਿਨ੍ਹਾਂ ਬਾਰੇ ਵਿਚਾਰ ਮਨ ਵਿਚ ਉਕਰੇ ਜਾਂਦੇ ਹਨ, ਉਹ ਵਿਚਾਰ ਸਾਨੂੰ ਰਾਤ ਸਮੇਂ ਸੁੱਤਿਆਂ ਹੋਇਆਂ ਸੁਪਨਿਆਂ ਰਾਹੀਂ ਪ੍ਰਗਟ ਹੁੰਦੇ ਹਨ। ਆਮ ਜਗਿਆਸੂਆਂ ਨੂੰ ਤਾਂ ਉਨ੍ਹਾਂ ਦੇ ਕੰਮ-ਧੰਧਿਆਂ ਬਾਰੇ ਹੀ ਸੁਪਨੇ ਆਉਂਦੇ ਹਨ, ਪਰ ਜੋ ਗੁਰਮੁਖ ਪਿਆਰੇ ਰਾਤ ਦਿਨ ਨਾਮ-ਸਿਮਰਨ ਵਿਚ ਲੱਗੇ ਰਹਿੰਦੇ ਹਨ, ਉਹ ਤਾਂ:

**ਜੀਵਤ ਪੇਖੇ ਜਿਨ੍ੀ ਹਰਿ ਹਰਿ ਧਿਆਇਆ ॥**
**ਸਾਧਸੰਗਿ ਤਿਨ੍ੀ ਦਰਸਨੁ ਪਾਇਆ ॥** *(ਸੂਹੀ ਮਹਲਾ ੫, ਅੰਗ ੭੪੦)*

ਭਾਵ, ਨਾਮ ਸਿਮਰਨ ਨਾਲ ਜਿਹੜੇ ਮਹਾਂਪੁਰਖ, ਸੰਤ, ਭਗਤ, ਉੱਚ-ਪਦਵੀ, ਬ੍ਰਹਮ ਅਵਸਥਾ ਵਿਚ ਪੁੱਜ ਜਾਂਦੇ ਹਨ, ਉਹ ਤਾਂ ਸਤਿਗੁਰਾਂ ਤੇ ਅਕਾਲ ਪੁਰਖ ਦੇ ਪ੍ਰਤੱਖ ਰੂਪ ਵਿਚ ਦਰਸ਼ਨ ਦੀਦਾਰੇ ਕਰ ਲੈਂਦੇ ਹਨ, ਬੇਨਤੀਆਂ ਵੀ ਕਰ ਲੈਂਦੇ ਹਨ, ਸਭ ਦਾ ਭਲਾ ਵੀ ਕਰਦੇ ਹਨ, ਪਰ ਕਿਉਂਕਿ ਸਾਰੇ ਜੀਵਾਂ ਦਾ ਤਾਂ ਇਸ ਬ੍ਰਹਮ-ਅਵਸਥਾ ਤਕ ਪੁੱਜਣਾ ਸੰਭਵ ਨਹੀਂ, ਫੇਰ ਵੀ ਜੋ ਜੀਵ ਵੀ ਨਾਮ-ਸਿਮਰਨ ਦੀ ਕਮਾਈ ਕਰਦੇ ਹਨ, ਉਨ੍ਹਾਂ ਦੇ ਮਨ ਦੀ ਅਜਿਹੀ ਅਵਸਥਾ ਕਾਰਨ, ਜੋ ਰਾਤ ਸੌਣ ਲੱਗਿਆਂ ਤੇ ਸਵੇਰੇ ਉੱਠਣ ਸਮੇਂ ਕੇਵਲ ਵਾਹਿਗੁਰੂ ਦਾ ਹੀ ਜਾਪ ਕਰਦੇ ਹਨ, ਉਨ੍ਹਾਂ ਨੂੰ ਰਾਤ ਸੁੱਤਿਆਂ, ਸੁਪਨਿਆਂ ਵਿਚ ਸਤਿਗੁਰਾਂ ਦੇ ਦਰਬਾਰ ਦੀਆਂ ਝਲਕਾਂ, ਸਾਧ ਸੰਗਤਾਂ ਦੇ ਇਕੱਠ, ਕੀਰਤਨ ਜਸ ਦੀਆਂ ਧੁਨੀਆਂ ਵਿਖਾਈ ਤੇ ਸੁਣਾਈ ਦਿੰਦੀਆਂ ਹਨ। ਇਸ ਪ੍ਰਥਾਏ ਪੰਚਮ ਪਾਤਿਸ਼ਾਹ ਗਉੜੀ ਰਾਗ ਵਿਚ ਫ਼ੁਰਮਾਨ ਕਰ ਰਹੇ ਹਨ:

**ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥**
**ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥**
*(ਗਉੜੀ ਮਹਲਾ ੫, ਅੰਗ ੨੪੯)*

ਏਸੇ ਤਰ੍ਹਾਂ ਵਡਹੰਸ ਰਾਗ ਵਿਚ ਸਤਿਗੁਰੂ ਜੀ ਫ਼ੁਰਮਾ ਰਹੇ ਹਨ:

**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥**
**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥**

*(ਵਡਹੰਸੁ ਮਹਲਾ ੧, ਅੰਗ ੫੫੮)*

ਸੋ ਸਤਿਗੁਰਾਂ ਨੇ ਸੁਪਨੇ ਦੀ ਅਜਿਹੀ ਅਵਸਥਾ ਗੁਰਬਾਣੀ ਦੇ ਸ਼ਬਦਾਂ ਰਾਹੀਂ ਦਰਸਾਈ ਹੈ। ਮਨੁੱਖੀ ਜੀਵਨ ਸੁਪਨੇ ਵਾਂਗ ਕਿਉਂ ਹੈ ? ਕਿਉਂਕਿ ਜਿਸ ਤਰ੍ਹਾਂ ਸੁਪਨਾ ਸਾਨੂੰ ਸੁੱਤਿਆਂ ਨੀਂਦ ਦੀ ਅਵਸਥਾ ਵਿਚ ਆਉਂਦਾ ਹੈ ਤੇ ਸੁਪਨੇ ਪਿੱਛੋਂ ਕੁਝ ਹੱਥ ਪੱਲੇ ਨਹੀਂ ਹੁੰਦਾ, ਏਸੇ ਤਰ੍ਹਾਂ ਮਨੁੱਖ ਆਪਣਾ ਜੀਵਨ ਗੁਜ਼ਾਰਦੇ ਹੋਏ ਆਪਣੇ ਜੀਵਨ ਵਿਚ ਅਨੇਕਾਂ ਹੀ ਘਟਨਾਵਾਂ ਆਪਣੇ ਸਾਹਮਣੇ ਆਉਂਦੀਆਂ ਵੇਖਦਾ ਹੈ। ਚੰਗੇ ਚੰਗੇ ਪਦਾਰਥ ਖਾ-ਪੀ ਕੇ, ਚੰਗੇ ਬਸਤਰ ਹੰਢਾ ਕੇ ਮਨੁੱਖ ਜਿਸ ਤਰ੍ਹਾਂ ਆਇਆ, ਓਸੇ ਤਰ੍ਹਾਂ ਚਲਾ ਜਾਂਦਾ ਹੈ ਤੇ ਜੀਵਨ ਸੁਪਨੇ ਦੀ ਤਰ੍ਹਾਂ ਹੋ ਜਾਂਦਾ ਹੈ, ਭਾਵ, ਜਿਵੇਂ ਸੁਪਨਾ ਵੇਖ਼ਦਿਆਂ, ਜਾਗ ਆਉਣ 'ਤੇ ਜਾਗਦੇ ਸਾਰ ਹੱਥ ਖ਼ਾਲੀ ਹੁੰਦਾ ਹੈ, ਜੋ ਕੁਝ ਵੀ ਸੁਪਨੇ ਵਿਚ ਵੇਖਿਆ ਜਾਂ ਹਾਸਲ ਕੀਤਾ, ਕੋਈ ਚੀਜ਼ ਪਾਸ ਨਹੀਂ ਰਹਿੰਦੀ, ਏਸੇ ਤਰ੍ਹਾਂ ਜੀਵ ਦੇ ਜਨਮ ਤੋਂ ਲੈ ਕੇ ਮੌਤ ਤਕ ਦੀ ਵਿਚਕਾਰਲੀ ਦਸ਼ਾ ਹੈ। ਮੌਤ ਸਮੇਂ ਸਭ ਕੁਝ ਕੋਲ ਹੁੰਦਿਆਂ ਸੁੰਦਿਆਂ ਵੀ ਜੀਵ ਖ਼ਾਲੀ ਹੱਥ ਚਲਾ ਜਾਂਦਾ ਹੈ।

ਇਸ ਵਿਸ਼ੇ ਬਾਰੇ ਦਾਸ ਨੂੰ ਇਕ ਸਿੱਖ ਦੇ ਜੀਵਨ ਤੋਂ ਪ੍ਰਭਾਵਿਤ ਹੋ ਕੇ ਇਹ ਪੁਸਤਕ ਲਿਖਣ ਦਾ ਅਉਸਰ ਬਣਿਆ। ਉਸ ਸਿੱਖ ਨੂੰ ਇਕ ਸੁਪਨਾ ਆਇਆ ਜੋ ਸੁਪਨਾ ਵੀ ਸੀ ਤੇ ਉਸ ਵਿਚ ਸਚਾਈ ਵੀ ਸੀ, ਜਿਸ ਦੇ ਕਾਰਨ ਹੀ ਉਸ ਸਿੱਖ ਦੇ ਜੀਵਨ ਨੇ ਪਲਟਾ ਖਾਧਾ। ਇਸ ਬਾਰੇ ਪੁਸਤਕ ਵਿਚ ਵਿਸਥਾਰ ਨਾਲ ਵਿਚਾਰ ਪ੍ਰਗਟ ਕੀਤੇ ਗਏ ਹਨ, ਜਿਹਾ ਕਿ:

੧. ਸੁਪਨੇ ਬਾਰੇ ਵਿਚਾਰ;
੨. ਸਿੱਖ ਦਾ ਸੁਪਨਾ, ਵਿਚਾਰ ਤੇ ਜੀਵਨ-ਪਲਟਾ;
੩. ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥
੪. ਜੀਵ ਜਾਗਦਾ ਵੀ ਸੁੱਤਾ ਪਿਆ ਹੈ;
੫. ਅਕਾਲ ਪੁਰਖ ਦੀ ਨਦਰਿ ਖਿੱਚਣ ਲਈ ਕੀ ਗੁਣ ਹੋਣੇ ਚਾਹੀਦੇ ਹਨ;
੬. ਸਹਿਜ ਅਵਸਥਾ।

ਇਨ੍ਹਾਂ ਵਿਸ਼ਿਆਂ ਬਾਰੇ ਦਾਸ ਨੇ ਆਪਣੀ ਤੁੱਛ ਬੁੱਧੀ ਅਨੁਸਾਰ ਵਿਚਾਰ ਪ੍ਰਗਟ ਕਰਨ ਦਾ ਜਤਨ ਕੀਤਾ ਹੈ। ਸਤਿਗੁਰਾਂ ਬਾਰੇ ਜਾਂ ਗੁਰਬਾਣੀ ਬਾਰੇ ਕੁਝ ਵਿਚਾਰ ਲਿਖਣੇ ਕਿਸੇ ਮਨੁੱਖ ਦੀ ਅਕਲ ਤੋਂ ਬਾਹਰ ਦੀ ਗੱਲ ਹੈ। ਫੇਰ ਵੀ ਜੋ ਕਿਰਪਾ ਸਤਿਗੁਰਾਂ ਕੀਤੀ, ਉਸ ਅਨੁਸਾਰ ਉਹਨਾਂ ਸੇਵਾ ਲੈ ਲਈ ਹੈ। ਗੁਰੂ-ਹੁਕਮਾਂ ਅਨੁਸਾਰ:

**ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥**
**ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ॥**

*(ਵਾਰ ਵਡਹੰਸੁ, ਮ: ੩, ਅੰਗ ੫੯੨-੯੩)*

ਭਾਵ, ਕੇਵਲ ਉਹੋ ਜੀਵ ਹੀ ਜਾਗਦੇ ਹਨ ਜਾਂ ਜੀਵਨ ਬਾਰੇ ਸੁਚੇਤ ਹਨ, ਜਿਨ੍ਹਾਂ ਨੇ ਜੀਵਨ ਤੱਤ ਨੂੰ ਸਮਝ ਲਿਆ ਹੈ, ਜਿਨ੍ਹਾਂ 'ਤੇ ਅਕਾਲ ਪੁਰਖ ਦੀ ਕਿਰਪਾ ਦ੍ਰਿਸ਼ਟੀ ਦੀ ਨਦਰਿ ਪੈ ਗਈ ਹੈ ਤੇ ਕਲਿਜੁਗ ਦੀ ਅਜੋਕੀ ਹਾਲਤ ਦਾ ਕੋਈ ਅਸਰ ਨਹੀਂ। ਉਨ੍ਹਾਂ ਨੇ ਆਪਣੇ ਜੀਵਨ-ਸੁਪਨੇ ਨੂੰ ਸਫਲ ਕਰ ਲਿਆ ਹੈ ਤੇ ਅਜਿਹੇ ਜੀਵ :

**ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥**

*(ਸਾਰਗ ਮ: ੫, ਅੰਗ ੧੨੦੫)*

ਤਾਂ ਤੇ ਉਸ ਅਕਾਲ ਪੁਰਖ ਤੇ ਉਸ ਦੇ ਸਾਜੇ ਹੋਏ ਸੰਸਾਰ ਨੂੰ ਸਮਝਣ ਲਈ ਚਿੰਤਾ ਕਰਨੀ ਬਣਦੀ ਹੈ, ਕਿਉਂਕਿ ਅਜਿਹੀ ਸੋਝੀ ਆਉਣ ਨਾਲ ਹੀ ਜੀਵ ਨੂੰ ਆਪਣੀ ਸੁੱਤੀ ਹੋਈ ਜਾਂ ਜਾਗਦੀ ਅਵਸਥਾ ਬਾਰੇ ਗਿਆਨ ਹੋ ਸਕੇਗਾ ਤੇ ਜਿਸ ਜੀਵਨ ਨੂੰ ਅਸੀਂ ਸਦਾ ਰਹਿਣ ਵਾਲਾ ਪ੍ਰਤੀਤ ਕਰ ਰਹੇ ਹਾਂ, ਠੀਕ ਹੀ ਸੁਪਨਾ ਪ੍ਰਤੀਤ ਹੋਣ ਲੱਗ ਪਵੇਗਾ :

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**
**ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥**

*(ਸਲੋਕ ਮ: ੯, ਅੰਗ ੧੪੨੭)*

ਦਾਸ ਪਾਸੋਂ ਸਤਿਗੁਰਾਂ ਪਹਿਲਾਂ *ਮੁਕਤਿ ਜੁਗਤਿ ਨਾਵੈ ਕੀ ਦਾਸੀ* ਪੁਸਤਕ ਦੇ ਲਿਖਣ ਦੀ ਸੇਵਾ ਲਈ ਤੇ ਮੁੜ ਇਸ ਪੁਸਤਕ ਦੇ ਲਿਖਣ ਦਾ ਉਤਸ਼ਾਹ ਬਖ਼ਸ਼ ਕੇ ਆਪ ਹੀ ਇਹ ਸੇਵਾ ਲੈਣ ਦੀ ਕਿਰਪਾ ਕੀਤੀ ਹੈ। ਆਸ ਹੈ ਕਿ ਪਾਠਕ ਵੀਰ-ਭੈਣਾਂ, ਜਿਨ੍ਹਾਂ 'ਤੇ ਅਕਾਲ ਪੁਰਖ ਦੀ ਬਖ਼ਸ਼ਸ਼ ਹੈ, ਦਾਸ ਵਾਸਤੇ ਵੀ ਬੇਨਤੀ ਕਰਨਗੇ ਕਿ ਦਾਸ ਨੂੰ ਵੀ ਅਕਾਲ ਪੁਰਖ ਆਪਣੇ ਦਰ ਤੋਂ ਆਪਣੇ ਚਰਨਾਂ ਦੀ ਧੂੜ ਬਖ਼ਸ਼ਣ। ਨਾਲ ਹੀ ਬੇਨਤੀ ਹੈ ਕਿ ਦਾਸ ਦੀ ਅਲਪ ਬੁੱਧੀ ਹੈ, ਸੂਝਵਾਨ ਪਾਠਕਾਂ ਨੂੰ ਇਸ ਲਿਖਤ ਵਿਚ ਹੋਈਆਂ ਅਨੇਕਾਂ ਭੁੱਲਾਂ ਲੱਭਣਗੀਆਂ, ਜੋ ਦਾਸ ਨੂੰ ਬੇ-ਸਮਝ ਜਾਣ ਕੇ ਖਿਮਾ ਕਰਨਗੇ। ਇਸ ਪੁਸਤਕ ਦਾ ਖਰੜਾ ਸੰਤ ਬਾਬਾ ਸੇਵਾ ਸਿੰਘ ਜੀ, ਗੁਰਦੁਆਰਾ ਰਾਮਪੁਰ ਖੇੜਾ, ਜ਼ਿਲ੍ਹਾ ਹੁਸ਼ਿਆਰਪੁਰ ਵਾਲਿਆਂ ਨੇ ਵੀ ਪੜ੍ਹ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ, ਦਾਸ ਉਨ੍ਹਾਂ ਦਾ ਧੰਨਵਾਦੀ ਹੈ।

**—ਸੁਰਜੀਤ ਸਿੰਘ**
੧੬੨, ਮ਼ੇਹਰ ਚੰਦ ਰੋਡ,
ਗੁਰਦਾਸਪੁਰ

ਮਿਤੀ : ੧੦-੦੪-੧੯੯੪

# ਸੁਪਨੇ ਬਾਰੇ ਵਿਚਾਰ

ਜੀਵਨ ਵਿਚ ਜੀਵਾਂ ਸਾਹਮਣੇ ਜੋ ਕੋਈ ਵੀ ਘਟਨਾਵਾਂ ਵਾਪਰਦੀਆਂ ਹਨ, ਉਨ੍ਹਾਂ ਦੇ ਵਿਚਾਰਨ 'ਤੇ ਇਹ ਪਤਾ ਲੱਗਦਾ ਹੈ ਕਿ ਜੋ ਸੁਪਨੇ ਸਾਨੂੰ ਰਾਤ ਨੂੰ ਸੁੱਤਿਆਂ ਹੋਇਆਂ ਆਉਂਦੇ ਹਨ, ਉਨ੍ਹਾਂ ਦਾ ਸਾਡੇ ਨਿਤਾਪ੍ਰਤੀ ਜੀਵਨ ਤੇ ਸਾਡੀ ਅਵਸਥਾ ਨਾਲ ਗੂੜ੍ਹਾ ਸੰਬੰਧ ਹੈ। ਅਸੀਂ ਦਿਨ ਸਮੇਂ ਜੋ ਕੰਮ ਕਰਦੇ ਹਾਂ, ਜੋ ਕੁਝ ਵੀ ਦਿਨ ਸਮੇਂ ਦੇਖਦੇ ਹਾਂ, ਸੁਣਦੇ ਹਾਂ, ਉਨ੍ਹਾਂ ਦੇ ਹੂ-ਬ-ਹੂ ਨਕਸ਼ੇ ਜਾਂ ਹੋਰ ਵਟਾਵੇਂ ਰੂਪਾਂ ਵਿਚ ਸੀਨ ਸਾਡੇ ਸਾਹਮਣੇ ਰਾਤ ਸੁੱਤਿਆਂ ਹੋਇਆਂ ਸੁਪਨਿਆਂ ਵਿਚ ਆਉਂਦੇ ਹਨ। ਸੁਪਨੇ ਆਉਣ ਦੇ ਹੋਰ ਵੀ ਕਈ ਕਾਰਨ ਹਨ।

ਇਨ੍ਹਾਂ ਸੁਪਨਿਆਂ ਦਾ ਨੀਂਦ ਨਾਲ ਵੀ ਵੱਡਾ ਸੰਬੰਧ ਹੈ। ਜਾਗਰਤ ਅਵਸਥਾ ਤੋਂ ਛੁੱਟ ਨੀਂਦ ਦੋ ਪ੍ਰਕਾਰ ਦੀ ਹੈ। ਇਕ ਸੁਪਨ ਅਵਸਥਾ ਹੈ, ਜਿਸ ਵਿਚ ਅਸੀਂ ਗੂੜ੍ਹੀ ਨੀਂਦ ਵਿਚ ਨਹੀਂ ਸੌਂਦੇ ਤੇ ਦਿਨ ਸਮੇਂ ਆਪਣੇ ਕੰਮਾਂ-ਕਾਰਾਂ ਸਮੇਂ ਵੇਖੀਆਂ ਸੁਣੀਆਂ ਚੀਜ਼ਾਂ ਜੋ ਹਰ ਰੋਜ਼ ਸਾਡੇ ਮਨ 'ਤੇ ਪ੍ਰਭਾਵ ਪਾਉਂਦੀਆਂ ਹਨ, ਇਸ ਅਧੂਰੀ ਨੀਂਦ ਦੀ ਸੁਪਨ ਅਵਸਥਾ ਵਿਚ, ਉਨ੍ਹਾਂ ਦੇ ਹੂ-ਬ-ਹੂ ਨਕਸ਼ੇ ਜਾਂ ਵਟਾਵੇਂ ਰੂਪਾਂ ਵਿਚ ਸੀਨ ਸਾਡੇ ਸਾਹਮਣੇ ਆਉਂਦੇ ਹਨ, ਅਰਥਾਤ ਜਦੋਂ ਅਸੀਂ ਆਪਣੇ ਕੰਮਾਂ-ਧੰਦਿਆਂ ਬਾਰੇ ਵਿਚਾਰਾਂ ਆਪਣੇ ਮਨ ਵਿਚ ਰੱਖ ਕੇ ਲੇਟ ਜਾਂਦੇ ਹਾਂ ਤਾਂ ਸਾਨੂੰ ਸੁਪਨਿਆਂ ਵਿਚ ਵੀ ਓਸੇ ਤਰ੍ਹਾਂ ਦੀਆਂ ਵਿਚਾਰਾਂ ਨਜ਼ਰ ਆਉਂਦੀਆਂ ਹਨ। ਅਜਿਹੀ ਅਵਸਥਾ ਨੂੰ ਸੁਪਨ ਅਵਸਥਾ ਦੀ ਨੀਂਦ ਕਿਹਾ ਜਾਂਦਾ ਹੈ। ਅਜਿਹੀ ਅਧੂਰੀ ਨੀਂਦ ਵਿਚ ਸੁੱਤੇ ਵਿਅਕਤੀਆਂ ਦੀ ਡਾਕਟਰਾਂ ਨੇ ਵੀ ਪਰਖ ਕਰ ਕੇ ਵੇਖੀ, ਜਿਸ ਤੋਂ ਪਤਾ ਲੱਗਾ ਕਿ ਅਜਿਹੀ ਨੀਂਦ ਵਿਚ ਸੁੱਤੇ ਵਿਅਕਤੀ ਆਪਣੀਆਂ ਅੱਖਾਂ ਵੀ ਝਮਕਦੇ ਹਨ।

ਦੂਜੀ ਅਵਸਥਾ ਸਖੋਪਿਤ ਹੈ, ਜਿਸ ਵਿਚ ਜੀਵ ਗੂੜ੍ਹੀ ਨੀਂਦ ਵਿਚ ਸੁੱਤਾ ਹੋਇਆ ਹੁੰਦਾ ਹੈ। ਅਜਿਹੀ ਹਾਲਤ ਵਿਚ ਉਸ ਨੂੰ ਸੁਪਨੇ ਨਹੀਂ ਆਉਂਦੇ। ਗੂੜ੍ਹੀ ਨੀਂਦ ਦੀ ਇਸ ਅਵਸਥਾ ਵਿਚ ਸੰਸਾਰੀ ਜੀਵਾਂ ਤੇ ਨਾਮ-ਅਭਿਆਸੀਆਂ ਦੀ ਅਵਸਥਾ ਵੱਖ-ਵੱਖ ਹੁੰਦੀ ਹੈ। ਸੰਸਾਰੀ ਜੀਵ ਤਾਂ ਕੇਵਲ ਗੂੜ੍ਹੀ ਨੀਂਦ ਦਾ ਹੀ ਸੁਖ ਪ੍ਰਾਪਤ ਕਰਦੇ ਹਨ, ਪਰ ਨਾਮ-ਅਭਿਆਸੀ *ਪਤੰਜਲ ਦਰਸ਼ਨ ਪੁਰਾਣ*

ਅਨੁਸਾਰ ਚਿਤ ਦੀ ਇਕ ਵ੍ਰਿਤਿ ਜੋ ਜੀਵ ਅਤੇ ਬ੍ਰਹਮ ਦੇ ਮੇਲ ਨੂੰ ਅਨੁਭਵ ਕਰਦੀ ਹੈ, ਦੀ ਦਸ਼ਾ ਵਿਚ ਹੁੰਦੇ ਹਨ। ਭਾਵੇਂ ਇਸ ਦਸ਼ਾ ਵਿਚ ਇਹ ਗਿਆਨ ਨਹੀਂ ਹੁੰਦਾ ਕਿ ਬ੍ਰਹਮ ਦਾ ਮਿਲਾਪ ਪ੍ਰਾਪਤ ਹੋ ਰਿਹਾ ਹੈ।

ਨੀਂਦ ਮੌਤ ਸਮਾਨ ਹੈ, ਸੁੱਤਾ ਹੋਇਆ ਜੀਵ ਜਾਗਰਤ ਅਵਸਥਾ ਵਾਂਗ ਕੁਝ ਸੋਚਦਾ ਵਿਚਾਰਦਾ ਨਹੀਂ, ਕੇਵਲ ਉਸ ਦਾ ਅਚੇਤਨ ਮਨ ਹੀ ਸੁਪਨਿਆਂ ਵਿਚ ਵਰਤ ਰਹੇ ਮਾਮਲਿਆਂ ਦੀਆਂ ਮੂਰਤਾਂ ਅਨੇਕ ਤਰ੍ਹਾਂ ਦੇ ਚਿੱਤਰਾਂ ਵਿਚ ਵਿਖਾਉਂਦਾ ਹੈ। ਅਰਥਾਤ ਸਾਡੇ ਸੁਭਾਅ ਅਨੁਸਾਰ ਬਣੇ ਸੰਸਕਾਰਾਂ ਨੂੰ ਜੋ ਇਸ ਅਚੇਤਨ ਮਨ ਵਿਚ ਇਕੱਠੇ ਹੋਏ ਹੁੰਦੇ ਹਨ, ਅਨੇਕਾਂ ਰੂਪਾਂ ਵਿਚ ਵਟਾ-ਵਟਾ ਕੇ ਵਿਖਾਉਂਦਾ ਹੈ।

ਕਈ ਵਾਰੀ ਸਾਨੂੰ ਅਜੀਬ ਕਿਸਮ ਦੇ ਡਰਾਉਣੇ ਸੁਪਨੇ ਵੀ ਆਉਂਦੇ ਹਨ, ਜਿਨ੍ਹਾਂ ਬਾਰੇ ਗੰਭੀਰਤਾ ਨਾਲ ਵਿਚਾਰ ਕੀਤੀ ਜਾਵੇ ਤਾਂ ਇਹ ਪ੍ਰਤੀਤ ਹੁੰਦਾ ਹੈ ਕਿ ਅਜਿਹੇ ਸੁਪਨੇ ਉਸ ਜੀਵ ਨੂੰ ਹੀ ਆਉਂਦੇ ਹਨ, ਜਿਸ ਨੂੰ ਅਕਾਲ ਪੁਰਖ 'ਤੇ ਭਰੋਸਾ ਹੁੰਦਾ ਹੈ। ਜੋ ਸੰਸਾਰਕ ਜੀਵਨ ਵਿਚ ਅਕਾਲ ਪੁਰਖ ਨੂੰ ਸਰਵ-ਸ਼ਕਤੀਮਾਨ ਸਮਝ ਕੇ ਉਸ ਦੇ ਭੈਅ ਤੇ ਭਾਉ ਵਿਚ ਰਹਿੰਦਾ ਹੈ, ਇਸ ਸੰਸਾਰ ਨੂੰ ਛੱਡ ਜਾਣ ਬਾਰੇ ਵਿਚਾਰਾਂ ਵੀ ਅਜਿਹੇ ਜੀਵ ਦੇ ਮਨ ਅੰਦਰ ਆਉਂਦੀਆਂ ਹਨ ਤੇ ਨਾਲ ਹੀ ਸੰਸਾਰ ਵਿਚ ਵਿਚਰ ਰਹੇ ਜੀਵਾਂ ਦੇ ਦੁੱਖਾਂ ਸੁੱਖਾਂ ਬਾਰੇ ਵੇਖੀ-ਸੁਣੀ ਹਾਲਤ ਦਾ ਮਨ ਵਿਚ ਖ਼ਿਆਲ ਰਹਿੰਦਾ ਹੈ, ਅਜਿਹੇ ਵਿਚਾਰਾਂ ਦਾ ਪ੍ਰਗਟਾਵਾ ਹੀ ਅਜਿਹੇ ਜੀਵਾਂ ਨੂੰ ਭਿਆਨਕ ਸੁਪਨਿਆਂ ਰਾਹੀਂ ਹੁੰਦਾ ਹੈ। ਅਜਿਹੇ ਭਿਆਨਕ ਸੁਪਨੇ ਉਸ ਜੀਵ ਦੇ ਸੁਭਾਅ ਵਿਚ ਚੰਗੀਆਂ ਵਿਚਾਰਾਂ ਲਿਆਉਣ ਵਿਚ ਸਹਾਈ ਹੁੰਦੇ ਹਨ, ਭਾਵ ਸਰੀਰ ਤਿਆਗਣ ਉਪਰੰਤ ਜੀਵ-ਆਤਮਾ ਨਾਲ ਬੀਤਣ ਵਾਲੀ ਹਾਲਤ ਬਾਰੇ ਸੋਝੀ ਤੇ ਉਸ ਤੋਂ ਬਚਣ ਲਈ ਯਤਨ ਕਰਨੇ, ਉਸ ਦਾ ਜੀਵਨ-ਵਿਸ਼ਾ ਬਣ ਜਾਂਦਾ ਹੈ। ਜਦੋਂ ਇਹ ਗੱਲ ਉਸ ਦੇ ਚੇਤੇ ਵਿਚ ਰਹੇਗੀ ਕਿ ਜੀਵਨ ਕੀ ਹੈ, ਇਸ ਦਾ ਮੰਤਵ ਕੀ ਹੈ, ਜੀਵਨ ਉਪਰੰਤ ਇਸ ਨਾਲ ਕਿਵੇਂ ਬੀਤੇਗੀ ਤਾਂ ਅਜਿਹੀ ਅਵਸਥਾ ਦਾ ਅਕਸ ਉਸ ਦੇ ਅਚੇਤਨ ਮਨ 'ਤੇ ਪਵੇਗਾ, ਜੋ ਉਸ ਦੇ ਜੀਵਨ ਨੂੰ ਭੈ-ਭੀਤ ਕਰ ਕੇ ਅਜਿਹੀ ਹਾਲਤ ਸੁਪਨੇ ਵਿਚ ਦੱਸੇਗਾ। ਇਸ ਲਈ ਹੀ ਖ਼ਾਸ ਤੌਰ 'ਤੇ ਅਜਿਹੇ ਡਰਾਉਣੇ ਸੁਪਨੇ ਵੇਖਣ ਵਾਲੇ ਜੀਵ ਸਦਾ ਹੀ ਅਕਾਲ ਪੁਰਖ ਦੀ ਹੋਂਦ ਨੂੰ ਆਪਣੇ ਮਨ ਅੰਦਰ ਰੱਖਦੇ ਹਨ ਤੇ ਇਸ ਤਰ੍ਹਾਂ ਦੇ ਯਤਨ ਵਿਚ ਆਪਣਾ ਸੱਚਾ ਸੁੱਚਾ ਜੀਵਨ ਬਿਤਾਉਂਦੇ ਹੋਏ ਆਪਣਾ ਲੋਕ-ਪਰਲੋਕ ਸੁਧਾਰ ਲੈਂਦੇ ਹਨ। ਰਾਤ ਨੂੰ ਸੌਂ ਜਾਣ ਤੋਂ ਪਹਿਲਾਂ ਤੇ ਸੌਂ ਜਾਣ ਦੇ ਸਮੇਂ ਤਕ ਜੇ ਸੁਰਤਿ ਗੁਰ-ਸ਼ਬਦ, ਗੁਰ-ਮੂਰਤਿ, ਨਾਮ-ਸਿਮਰਨ ਵਿਚ ਜੁੜੀ ਹੋਵੇ ਤਾਂ ਉਸ ਅਵਸਥਾ ਵਿਚ ਨੀਂਦ ਆ ਜਾਣ

ਨਾਲ ਸੁਪਨ ਅਵਸਥਾ ਵਿਚ ਉਸ ਅਨੁਸਾਰ ਹੀ ਨਜ਼ਾਰੇ ਦਿਖਾਈ ਦੇਣਗੇ ਤੇ ਫੇਰ ਅਜਿਹੇ ਗੁਰਮੁਖ ਪਿਆਰੇ ਅਕਾਲ ਪੁਰਖ ਪਾਸ ਬੇਨਤੀਆਂ ਕਰਦੇ ਹਨ :

**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥**
**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥**

*(ਵਡਹੰਸੁ ਮ: ੧, ਅੰਗ ੫੫੮)*

**ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥**
**ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥**

*(ਗਉੜੀ ਮ: ੫, ਅੰਗ ੨੪੯)*

**ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥**
**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥**

*(ਬਿਲਾਵਲੁ ਮ: ੫, ਅੰਗ ੮੧੬)*

ਸਤਿਗੁਰਾਂ ਨੇ ਗੁਰਬਾਣੀ ਵਿਚ ਸੁਪਨੇ ਦੀ ਅਜਿਹੀ ਅਵਸਥਾ ਉਪਰੋਕਤ ਸ਼ਬਦਾਂ ਰਾਹੀਂ ਦਰਸਾਈ ਹੈ ਤੇ ਅਜਿਹੀ ਨੀਂਦ ਜਿਸ ਵਿਚ ਪ੍ਰਭੂ ਦੀ ਸੰਗਤ ਪ੍ਰਾਪਤ ਹੋਵੇ, ਉਸ ਨੂੰ ਉਸ ਜਾਗਰਤ ਅਵਸਥਾ ਨਾਲੋਂ ਵਿਸ਼ੇਸ਼ਤਾ ਦਿੱਤੀ ਹੈ। ਜਿਸ ਵਿਚ ਜੀਵ ਨੂੰ ਅਕਾਲ ਪੁਰਖ ਨਾਲੋਂ ਵਿਛੋੜਾ ਪ੍ਰਤੀਤ ਹੋਵੇ :

**ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ,**
**ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈ ॥**
**ਪਰਮ ਦਇਆਲ ਲਾਲ ਲੋਚਨ ਬਿਸਾਲ,**
**ਮੁਖ ਬਚਨ ਰਸਾਲ ਮਧੁ ਮਧੁਰ ਪੀਆਏ ਹੈ ॥**
**ਸੋਭਿਤ ਸਿਹਜਾਸਨ ਬਿਲਾਸਨ ਦੈ ਅੰਕਮਾਲ,**
**ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ ॥**
**ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ,**
**ਭਈ ਜਲ-ਮੀਨ ਗਤਿ ਬਿਰਹ ਜਗਾਏ ਹੈ ॥੨੦੫॥**

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਜਿਵੇਂ ਸੁਪਨਾ ਆ ਰਿਹਾ ਹੋਵੇ ਤੇ ਅਨੰਦਮਈ ਨਜ਼ਾਰੇ ਗੁਰੂ ਕਿਰਪਾ ਦੁਆਰਾ, ਸਿਮਰਨ ਭਜਨ ਕਰਨ ਵਾਲਾ ਗੁਰਸਿੱਖ ਜੀਵ ਵੇਖ ਰਿਹਾ ਹੋਵੇ ਤੇ ਅਜਿਹੀ ਹਾਲਤ ਵਿਚ ਜੇ ਅਚਾਨਕ ਸੁਪਨ ਅਵਸਥਾ ਤੋਂ ਅੱਖਾਂ ਉਘੜ ਜਾਣ, ਭਾਵ ਜਾਗਰਤ ਅਵਸਥਾ ਆ ਜਾਵੇ ਤਾਂ ਜੋ ਕੁਝ ਵੀ ਪ੍ਰਤੀਤ ਹੋ ਰਿਹਾ ਹੁੰਦਾ ਹੈ, ਸਭ ਗ਼ਾਇਬ ਹੋ ਜਾਂਦਾ ਹੈ ਤੇ ਇਸ ਦਾ ਇਲਾਜ ਕੋਈ ਨਹੀਂ। ਕਦੋਂ ਫੇਰ ਕਿਤੇ ਅਜਿਹਾ ਸੁਭਾਗੀ ਸਮਾਂ ਅਕਾਲ ਪੁਰਖ ਦੀ ਬਖ਼ਸ਼ਸ਼ ਦੁਆਰਾ ਮਿਲੇ ਤੇ ਫੇਰ ਅਜਿਹੀ ਅਵਸਥਾ ਪ੍ਰਾਪਤ ਹੋਵੇ, ਜਿਸ ਨੂੰ ਕਿ ਵੇਖਣ ਵਾਲਾ ਹੀ ਜਾਣ ਸਕਦਾ ਹੈ। ਇਸ ਬਾਰੇ ਕੁਝ ਬਿਆਨ ਕਰਨਾ ਸੰਭਵ ਨਹੀਂ। ਭਗਤ ਕਬੀਰ ਜੀ ਫ਼ੁਰਮਾਨ ਕਰ ਰਹੇ ਹਨ :

**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥**
**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥**

*(ਸਲੋਕ ਕਬੀਰ ਜੀ, ਅੰਗ ੧੩੭੦)*

ਸੋ ਇਸ ਬਾਰੇ ਵਿਚਾਰ ਕਰੀਏ ਕਿ ਮਨੁੱਖੀ-ਜੀਵਨ ਸੁਪਨਾ ਕਿਵੇਂ ਹੈ?

**ਰੇ ਨਰ ਇਹ ਸਾਚੀ ਜੀਅ ਧਾਰਿ॥**
**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥**

*(ਸੋਰਠਿ ਮ: ੯, ਅੰਗ ੬੩੩)*

ਜਿਸ ਤਰ੍ਹਾਂ ਸੁਪਨਾ ਆਉਂਦਾ ਹੈ ਤੇ ਸਭ ਕੁਝ ਸੱਚ ਪ੍ਰਤੀਤ ਹੋਣ ਲੱਗ ਪੈਂਦਾ ਹੈ, ਪਰ ਸੁਪਨਾ ਖ਼ਤਮ ਹੋ ਜਾਣ ਨਾਲ ਕੁਝ ਵੀ ਨਹੀਂ ਰਹਿੰਦਾ, ਏਸੇ ਤਰ੍ਹਾਂ ਸਾਡਾ ਜੀਵਨ ਵੀ ਇਕ ਸੁਪਨੇ ਦੀ ਨਿਆਈਂ ਹੈ।

ਅਕਾਲ ਪੁਰਖ ਨੇ ਜੋ ਕੁਝ ਵੀ ਸੰਸਾਰ ਵਿਚ ਉਪਾਇਆ ਹੈ, ਸਭ ਨਾਸ਼ਵਾਨ ਹੈ। ਜਿਸ ਤਰ੍ਹਾਂ ਸੁਪਨਾ ਆਉਣ ਪਿੱਛੋਂ ਇਉਂ ਜਾਪਦਾ ਹੈ ਕਿ ਸੁਪਨੇ ਵਿਚ ਕੁਝ ਵੇਖਿਆ ਹੈ, ਪਰ ਜਾਗਦੇ ਸਾਰ ਸਭ ਕੁਝ ਖ਼ਤਮ ਹੋ ਗਿਆ। ਓਸ਼ੋ ਰਜਨੀਸ਼ ਜੀ ਆਪਣੀ ਪੁਸਤਕ *ੴ ਸਤਿਨਾਮ* ਵਿਚ ਸੁਪਨੇ ਬਾਰੇ ਲਿਖਦੇ ਹਨ ਕਿ ਚੀਨ ਦੇਸ਼ ਵਿਚ ਇਕ ਪੁਰਾਣੀ ਕਹਾਣੀ ਚਲੀ ਆ ਰਹੀ ਹੈ ਕਿ ਇਕ ਲਕੜਹਾਰਾ ਜੰਗਲ ਵਿਚ ਲਕੜੀਆਂ ਕੱਟ ਰਿਹਾ ਸੀ। ਲਕੜੀਆਂ ਕੱਟਦਿਆਂ-ਕੱਟਦਿਆਂ ਜਦੋਂ ਉਹ ਥੱਕ ਗਿਆ ਤਾਂ ਕਿਸੇ ਛਾਂ ਹੇਠ ਆਰਾਮ ਕਰਨ ਲੱਗ ਪਿਆ। ਆਰਾਮ ਕਰਦਿਆਂ ਉਸ ਨੂੰ ਨੀਂਦ ਆ ਗਈ ਤੇ ਉਸ ਨੇ ਇਕ ਸੁਪਨਾ ਵੇਖਿਆ ਜਿਸ ਵਿਚ ਉਸ ਨੂੰ ਭਾਖਿਆ ਹੋਈ ਕਿ ਉਸੇ ਜੰਗਲ ਵਿਚ ਫ਼ਲਾਂ ਫਲਾਂ ਜੋ ਜਗ੍ਹਾ ਹੈ, ਉਥੇ ਹੀਰੇ ਮੋਤੀਆਂ ਦੇ ਖ਼ਜ਼ਾਨਿਆਂ ਦੇ ਘੜੇ ਦੱਬੇ ਪਏ ਹਨ। ਜਦੋਂ ਉਹ ਜਾਗਿਆ ਤਾਂ ਸੁਪਨੇ ਅਨੁਸਾਰ ਵੇਖਦਿਆਂ-ਵੇਖਦਿਆਂ ਉਸ ਨੂੰ ਠੀਕ ਉਹੋ ਜਗ੍ਹਾ ਲੱਭ ਪਈ। ਉਸ ਨੇ ਉਸ ਥਾਂ ਨੂੰ ਪੁੱਟਿਆ ਤੇ ਵੇਖਿਆ ਕਿ ਠੀਕ ਹੀ ਬੇਸ਼ੁਮਾਰ ਹੀਰੇ ਮੋਤੀਆਂ ਦੇ ਭਰੇ ਹੋਏ ਘੜੇ ਉਥੇ ਦੱਬੇ ਹੋਏ ਹਨ। ਉਸ ਲਕੜਹਾਰੇ ਨੇ ਨਿਸ਼ਾਨੀ ਵਜੋਂ ਉਸ ਥਾਂ 'ਤੇ ਇਕ ਲਕੜੀ ਗੱਡ ਦਿੱਤੀ ਤਾਂ ਜੋ ਰਾਤ ਸਮੇਂ ਆ ਕੇ ਇਹ ਕੀਮਤੀ ਖ਼ਜ਼ਾਨਾ ਕਿਸੇ ਨੂੰ ਪਤਾ ਲੱਗਣ ਤੋਂ ਬਿਨਾਂ ਚੁੱਕ ਕੇ ਲੈ ਜਾਵੇਗਾ, ਇਹ ਸੋਚ ਕੇ ਘਰ ਆ ਗਿਆ। ਜਦੋਂ ਉਹ ਲਕੜਹਾਰਾ ਰਾਤ ਨੂੰ ਮੁੜ ਉਥੇ ਗਿਆ ਤਾਂ ਵੇਖਿਆ ਕਿ ਲਕੜੀ ਦਾ ਕਿੱਲਾ ਤਾਂ ਉਥੇ ਗੱਡਿਆ ਹੋਇਆ ਹੈ ਪਰ ਉਹ ਕੀਮਤੀ ਹੀਰੇ ਮੋਤੀਆਂ ਦੇ ਘੜੇ ਕੋਈ ਕੱਢ ਕੇ ਲੈ ਗਿਆ ਹੈ। ਉਹ ਬਹੁਤ ਹੈਰਾਨ ਹੋਇਆ ਤੇ ਘਰ ਪਰਤ ਕੇ ਆਪਣੀ ਪਤਨੀ ਨੂੰ ਸਾਰੀ ਗੱਲ ਸੁਣਾਈ ਤੇ ਕਿਹਾ ਕਿ ਮੇਰੀ ਸਮਝ ਵਿਚ ਨਹੀਂ ਆ ਰਿਹਾ ਕਿ ਇਹ ਸਭ ਕੁਝ ਸੁਪਨਾ ਹੀ ਸੀ ਜਾਂ ਠੀਕ ਸੀ ਕਿਉਂਕਿ ਜਾਗਰਤ ਅਵਸਥਾ ਵਿਚ ਉਸ ਨੇ ਸੱਚਮੁੱਚ ਹੀ ਉਥੇ ਘੜੇ ਦੱਬੇ ਹੋਏ ਵੇਖੇ ਸਨ ਤੇ ਲਕੜੀ

ਦੀ ਨਿਸ਼ਾਨੀ ਵੀ ਰੱਖੀ ਸੀ ਤੇ ਹੁਣ ਵੀ ਉਥੇ ਟੋਏ ਪਏ ਹੋਏ ਹਨ, ਜਿਸ ਤੋਂ ਇਹ ਹੀ ਪ੍ਰਤੀਤ ਹੋ ਰਿਹਾ ਹੈ ਕਿ ਘੜੇ ਉਥੋਂ ਕੋਈ ਕੱਢ ਕੇ ਲੈ ਗਿਆ ਹੈ ਤੇ ਇਹ ਗੱਲ ਠੀਕ ਵੀ ਜਾਪਦੀ ਹੈ। ਉਸ ਦੀ ਪਤਨੀ ਨੇ ਕਿਹਾ ਕਿ ਤੁਸਾਂ ਸਾਰੀ ਗੱਲ ਸੁਪਨੇ ਵਿਚ ਹੀ ਵੇਖੀ ਹੋਈ ਹੈ ਤੇ ਇਹ ਵੀ ਸੁਪਨਾ ਹੀ ਵੇਖਿਆ ਹੋਣਾ ਹੈ ਕਿ ਰਾਤ ਤੁਸੀਂ ਗਏ, ਲਕੜੀ ਗੱਡੀ ਹੋਈ ਵੇਖੀ ਤੇ ਘੜੇ ਕੋਈ ਕੱਢ ਕੇ ਲੈ ਗਿਆ, ਸ਼ਾਂਤੀ ਨਾਲ ਸੌਂ ਜਾਵੋ।

ਪਰ ਏਸੇ ਤਰ੍ਹਾਂ ਉਥੋਂ ਦੇ ਇਕ ਦੂਜੇ ਆਦਮੀ ਨੇ ਵੀ ਉਸੇ ਰਾਤ ਹੀ ਇਕ ਸੁਪਨਾ ਵੇਖਿਆ, ਜਿਸ ਵਿਚ ਉਸੇ ਥਾਂ 'ਤੇ ਹੀਰੇ ਮੋਤੀਆਂ ਦੇ ਘੜੇ ਦੱਬੇ ਹੋਏ ਵੇਖੇ ਤੇ ਲਕੜਹਾਰੇ ਨੂੰ ਉਥੇ ਲਕੜੀ ਗੱਡਦਿਆਂ ਵੇਖਿਆ। ਜਦੋਂ ਉਸ ਦੀ ਨੀਂਦ ਖੁੱਲ੍ਹੀ ਤਾਂ ਉਹ ਆਦਮੀ ਭੱਜਦਾ ਹੋਇਆ ਜੰਗਲ ਵਿਚ ਉਸ ਥਾਂ 'ਤੇ ਗਿਆ, ਜਿਥੇ ਸੱਚਮੁੱਚ ਲੱਕੜੀ ਗੱਡੀ ਹੋਈ ਸੀ। ਉਸ ਆਦਮੀ ਨੇ ਉਹ ਥਾਂ ਪੁੱਟੀ ਤਾਂ ਉਸ ਨੂੰ ਉਹ ਹੀਰੇ ਮੋਤੀਆਂ ਵਾਲੇ ਕੀਮਤੀ ਘੜੇ ਮਿਲ ਗਏ। ਉਹ ਆਦਮੀ ਉਹ ਘੜੇ ਚੁੱਕ ਕੇ ਘਰ ਲੈ ਆਇਆ। ਉਸ ਨੇ ਇਸ ਬਾਰੇ ਆਪਣੀ ਪਤਨੀ ਨਾਲ ਵਿਚਾਰ ਕੀਤਾ ਤੇ ਆਖਿਆ ਕਿ ਮੇਰੀ ਸਮਝ ਵਿਚ ਨਹੀਂ ਆ ਰਿਹਾ ਕਿ ਕੀ ਮੈਂ ਇਹ ਸਭ ਕੁਝ ਸੱਚ ਵੇਖਿਆ ਹੈ ਜਾਂ ਸੁਪਨਾ ਵੇਖਿਆ ਹੈ। ਕੁਝ ਵੀ ਹੋਵੇ ਮੈਂ ਘੜੇ ਚੁੱਕ ਕੇ ਲੈ ਆਇਆ ਹਾਂ, ਜਿਸ ਤੋਂ ਪਤਾ ਲੱਗ ਰਿਹਾ ਹੈ ਕਿ ਮੈਂ ਸੁਪਨਾ ਨਹੀਂ ਵੇਖਿਆ, ਸੱਚਮੁੱਚ ਹੀ ਲਕੜਹਾਰੇ ਨੂੰ ਲਕੜੀ ਗੱਡਦਿਆਂ ਵੇਖਿਆ ਤਾਂ ਹੀ ਤਾਂ ਮੈਂ ਉਥੋਂ ਘੜੇ ਪੁੱਟ ਕੇ ਲੈ ਆਇਆ ਹਾਂ। ਪਤਨੀ ਨੇ ਕਿਹਾ ਕਿ ਘੜੇ ਤਾਂ ਠੀਕ ਹਨ, ਪਰ ਜੇਕਰ ਤੁਸਾਂ ਲਕੜਹਾਰੇ ਨੂੰ ਇਸ ਖ਼ਜ਼ਾਨੇ ਤੇ ਲਕੜੀ ਗੱਡਦਿਆਂ ਨੂੰ ਵੇਖਿਆ ਤਾਂ ਫੇਰ ਸਾਡਾ ਇਨ੍ਹਾਂ ਘੜਿਆਂ 'ਤੇ ਹੱਕ ਨਹੀਂ ਬਣਦਾ। ਇਹ ਘੜੇ ਰਾਜੇ ਨੂੰ ਪਹੁੰਚਾ ਦਿਓ ਤੇ ਜੋ ਉਹ ਫ਼ੈਸਲਾ ਕਰਨਗੇ, ਉਸ ਅਨੁਸਾਰ ਹੁਕਮ ਨੂੰ ਮੰਨੋ। ਉਹ ਆਦਮੀ ਵੀ ਕੋਈ ਭਲਾ ਪੁਰਸ਼ ਸੀ। ਉਸ ਨੇ ਇਹ ਘੜੇ ਰਾਜੇ ਦੇ ਦਰਬਾਰ ਵਿਚ ਪਹੁੰਚਾ ਦਿੱਤੇ ਤੇ ਸਾਰੀ ਗੱਲ ਵੀ ਦੱਸੀ। ਇਸ ਵੇਲੇ ਤਕ ਰਾਜੇ ਪਾਸ ਲਕੜਹਾਰੇ ਦੀ ਸ਼ਿਕਾਇਤ ਵੀ ਪੁੱਜ ਗਈ। ਰਾਜਾ ਬਹੁਤ ਪਰੇਸ਼ਾਨ ਹੋਇਆ। ਫ਼ੈਸਲਾ ਕਰਦਿਆਂ ਰਾਜੇ ਨੇ ਕਿਹਾ ਕਿ ਤੁਸਾਂ ਦੋਹਾਂ ਨੇ ਸੁਪਨਾ ਵੇਖਿਆ ਹੈ ਜੋ ਸੱਚ ਵੀ ਜਾਪਦਾ ਹੈ, ਇਸ ਲਈ ਇਸ ਧਨ ਦੇ ਤੁਸੀਂ ਦੋਵੇਂ ਹੀ ਹੱਕਦਾਰ ਹੋ। ਰਾਜੇ ਨੇ ਇਹ ਘੜੇ ਦੋਵਾਂ ਨੂੰ ਅੱਧੇ ਅੱਧੇ ਕਰ ਕੇ ਵੰਡ ਦਿੱਤੇ।

ਰਾਜੇ ਨੇ ਰਾਤ ਨੂੰ ਆਪਣੀ ਰਾਣੀ ਨਾਲ ਇਹ ਗੱਲ ਕੀਤੀ, ਜਿਸ ਤਰ੍ਹਾਂ ਦੋ ਆਦਮੀਆਂ ਨੇ ਸੁਪਨੇ ਵੇਖੇ, ਪਤਾ ਨਹੀਂ ਸੱਚ ਜਾਂ ਝੂਠ, ਪਰ ਘੜੇ ਤਾਂ ਠੀਕ ਹੀ ਸਨ ਜੋ ਮੈਂ ਉਹਨਾਂ ਨੂੰ ਵੰਡ ਕੇ ਦੇ ਦਿੱਤੇ। ਰਾਣੀ ਨੇ ਕਿਹਾ ਕਿ ਤੁਸਾਂ ਵੀ ਸੁਪਨਾ ਹੀ ਵੇਖਿਆ ਹੋਣਾ ਹੈ, ਚੁੱਪ ਕਰ ਕੇ ਸ਼ਾਂਤੀ ਨਾਲ ਸੌਂ ਜਾਵੋ।

ਚੀਨ ਵਿਚ ਇਸ ਕਹਾਣੀ ਬਾਰੇ ਹਜ਼ਾਰਾਂ ਸਾਲਾਂ ਤੋਂ ਵਿਚਾਰ ਚੱਲਦਾ ਆ ਰਿਹਾ ਹੈ ਕਿ ਸਚਾਈ ਵਿਚ ਸੁਪਨਾ ਕਿਸ ਨੇ ਵੇਖਿਆ ? ਪਰ ਨਤੀਜੇ 'ਤੇ ਕੇਵਲ ਇਥੋਂ ਤਕ ਹੀ ਪੁੱਜੇ ਕਿ ਸਭ ਕੁਝ ਸੱਚ ਵੀ ਹੈ ਤੇ ਸੁਪਨੇ ਵਾਂਗ ਝੂਠ ਵੀ ਹੈ :

**ਜਿਉ ਸੁਪਨੈ ਹੋਇ ਬੈਸਤ ਰਾਜਾ ॥**
**ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥**
**ਜਿਉ ਰਾਖਾ ਖੇਤ ਊਪਰਿ ਪਰਾਏ ॥**
**ਖੇਤੁ ਖਸਮ ਕਾ ਰਾਖਾ ਉਠਿ ਜਾਏ ॥**

*(ਗਉੜੀ ਗੁਆਰੇਰੀ ਮ: ੫, ਅੰਗ ੧੭੯)*

**ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥**
**ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥**

*(ਆਸਾ ਕਬੀਰ ਜੀ, ਅੰਗ ੪੮੨)*

ਜੀਵਨ ਵੀ ਏਸੇ ਤਰ੍ਹਾਂ ਸੁਪਨੇ ਦੀ ਨਿਆਈਂ ਹੈ, ਕਿਉਂਕਿ ਹਰ ਜੀਵ ਦੀ ਇੰਨੀ ਵੱਡੀ ਉਮਰ ਦੇ ਸਾਲਾਂ ਦੀ ਜ਼ਿੰਦਗੀ ਦਾ ਸਮਾਂ ਬੀਤਦੇ ਹੋਏ ਅਨੇਕਾਂ ਹੀ ਜ਼ਿੰਦਗੀ ਦੀਆਂ ਘਟਨਾਵਾਂ ਸਾਹਮਣੇ ਵੇਖ ਕੇ, ਚੰਗੇ ਚੰਗੇ ਪਦਾਰਥ ਖਾ ਪੀ ਕੇ, ਚੰਗੇ ਬਸਤਰ ਹੰਢਾ ਕੇ, ਆਖ਼ਰੀ ਸਮੇਂ ਸਭ ਕੁਝ ਸੁਪਨੇ ਦੀ ਤਰ੍ਹਾਂ ਹੋ ਜਾਂਦਾ ਹੈ। ਅਸਲੀਅਤ ਵਿਚ ਵੀ ਪਹਿਲਾਂ ਬੱਚਾ ਹੁੰਦਾ ਹੈ, ਫੇਰ ਪੜ੍ਹਦਾ-ਲਿਖਦਾ ਹੈ, ਕਿਸੇ ਰੋਜ਼ੀ ਦਾ ਪ੍ਰਬੰਧ ਕਰ ਕੇ ਕਮਾਈ ਕਰਦਾ ਹੈ, ਜਵਾਨ ਹੁੰਦਾ ਹੈ, ਵਿਆਹਿਆ ਜਾਂਦਾ ਹੈ। ਪਤੀ/ਪਤਨੀ ਬਣਦੇ ਹਨ, ਬੱਚੇ ਪੈਦਾ ਹੁੰਦੇ ਹਨ। ਪਰਿਵਾਰ ਹੁੰਦਾ ਹੈ, ਮਿੱਤਰ ਹੁੰਦੇ ਹਨ, ਸੁਖ ਸੰਪਦਾ ਹੁੰਦੀ ਹੈ। ਜੀਵਨ ਵਿਚ ਦੁਖ ਤੇ ਸੁਖ ਵੀ ਆਉਂਦੇ ਹਨ। ਕਈ ਸੰਘਰਸ਼ ਆਉਂਦੇ ਹਨ, ਜਿੱਤਾਂ-ਹਾਰਾਂ, ਸਫਲਤਾਵਾਂ-ਅਸਫਲਤਾਵਾਂ ਤੇ ਉਨ੍ਹਾਂ ਦੇ ਪ੍ਰਭਾਵ ਸਾਹਮਣੇ ਆਉਂਦੇ ਹਨ, ਪਰ ਅੰਤ ਵਿਚ ਮੌਤ ਸਮੇਂ ਇਹ ਸਭ ਕੁਝ ਜੀਵ ਦੇ ਸਾਹਮਣੇ ਸੁਪਨੇ ਹੀ ਦੌੜਦੇ ਹਨ ਤੇ ਉਸ ਨੂੰ ਇਹ ਫ਼ੈਸਲਾ ਕਰਨਾ ਅਜੀਬ ਲੱਗਦਾ ਹੈ ਕਿ ਕੀ ਇਹ ਸਭ ਕੁਝ ਸੱਚ ਸੀ ਜਾਂ ਸੁਪਨਾ ਹੀ ਸੀ ?

ਜਿਨ੍ਹਾਂ ਨੇ ਇਸ ਗੁਪਤ ਭੇਦ ਨੂੰ ਜਾਣ ਲਿਆ ਹੈ, ਉਨ੍ਹਾਂ ਦਾ ਕਥਨ ਹੈ ਕਿ ਇਹ ਜੀਵਨ ਖੁੱਲ੍ਹੀ ਅੱਖ ਦਾ ਸੁਪਨਾ ਹੈ, ਅਰਥਾਤ ਸਭ ਕੁਝ ਖੁੱਲ੍ਹੀ ਅੱਖ ਨਾਲ ਵੇਖਦਿਆਂ ਹੀ ਬੀਤਿਆ ਹੈ, ਪਰ ਅਸਲ ਵਿਚ ਹੈ ਸਭ ਕੁਝ ਸੁਪਨਾ :

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**
**ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥**

*(ਸਲੋਕ ਮ: ੯, ਅੰਗ ੧੪੨੭)*

**ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ॥**
**ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ॥**

*(ਬਸੰਤੁ ਹਿੰਡੋਲ ਮ: ੯, ਅੰਗ ੧੧੮੬)*

ਸੁਪਨਾ ਇਸ ਕਰਕੇ ਕਿ ਜਿਸ ਤਰ੍ਹਾਂ ਸੁਪਨੇ ਪਿੱਛੋਂ ਹੱਥ ਪੱਲੇ ਕੁਝ ਨਹੀਂ ਹੁੰਦਾ, ਕੇਵਲ ਸੁਪਨਾ ਵੇਖਿਆ ਤੇ ਜਾਗਦੇ ਸਾਰ ਹੱਥ ਖ਼ਾਲੀ ਅਤੇ ਜਿਵੇਂ ਸੁਪਨੇ ਵਿਚ ਵੇਖੀ ਜਾਂ ਹਾਸਲ ਕੀਤੀ ਚੀਜ਼ ਪਾਸ ਨਹੀਂ ਰਹਿੰਦੀ, ਏਸੇ ਤਰ੍ਹਾਂ ਜੀਵ ਦੀ ਜਨਮ ਤੋਂ ਲੈ ਕੇ ਮੌਤ ਤਕ ਦੀ ਵਿਚਕਾਰਲੀ ਦਸ਼ਾ ਵੀ ਉਸੇ ਤਰ੍ਹਾਂ ਹੈ। ਮੌਤ ਸਮੇਂ ਸਭ ਕੁਝ ਹੁੰਦੇ ਹੋਏ ਵੀ ਖ਼ਾਲੀ ਹੱਥ ਹੋਈਦਾ ਹੈ। ਇਨ੍ਹਾਂ ਦੋਹਾਂ ਅਵਸਥਾਵਾਂ ਵਿਚ ਫ਼ਰਕ ਕੇਵਲ ਇੰਨਾ ਹੈ ਕਿ ਸੁਪਨਾ ਸੁੱਤੇ ਹੋਏ ਨੀਂਦ ਦੀ ਅਵਸਥਾ ਵਿਚ ਮੀਟੀਆਂ ਅੱਖਾਂ ਨਾਲ ਵੇਖਿਆ, ਪਰ ਆਪਣੇ ਜੀਵਨ ਦਾ ਸਮਾਂ ਖੁੱਲ੍ਹੀਆਂ ਅੱਖਾਂ ਨਾਲ ਵੇਖਦਿਆਂ ਬੀਤਦਾ ਹੋਇਆ ਵੇਖਿਆ, ਭਾਵ ਜਿਸ ਤਰ੍ਹਾਂ ਸੁਪਨਾ ਹੁਣੇ ਹੀ ਸੀ ਤੇ ਜਾਗ ਆਉਣ 'ਤੇ ਉਸ ਵੇਲੇ ਹੀ ਕੁਝ ਨਹੀਂ ਰਹਿੰਦਾ, ਇਸੇ ਤਰ੍ਹਾਂ ਜੀਵ ਦਾ ਜੀਵਨ ਜੋ ਹੁਣੇ ਤਾਂ ਜੀਵਨ ਅਵਸਥਾ ਵਿਚ ਸਚਾਈ ਦੱਸਦਾ ਬੀਤ ਰਿਹਾ ਹੁੰਦਾ ਹੈ, ਪਰ ਪਲ-ਛਿਨ ਵਿਚ ਮੌਤ ਆ ਜਾਣ 'ਤੇ ਕੋਲ ਕੁਝ ਵੀ ਨਹੀਂ ਰਹਿੰਦਾ:

**ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ॥**
**ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ॥**

*(ਬਿਲਾਵਲੁ ਮ: ੫, ਅੰਗ ੮੧੩)*

ਮੇਰੇ ਵੀਰ! ਪੜ੍ਹਦੇ ਹੋਏ ਜ਼ਰਾ ਰੁਕੋ ਤੇ ਸੋਚੋ ਕਿ ਸਾਡੀ ਉਮਰ ਦਾ ਭਾਵੇਂ ਕਿੰਨਾ ਵੀ ਵੱਡਾ ਸਮਾਂ ਹੋਵੇਗਾ, ਉਹ ਆਖ਼ਰ ਬੀਤ ਹੀ ਜਾਣਾ ਹੈ, ਜਿਵੇਂ ਸਾਡੇ ਸਾਹਮਣੇ ਜੀਵਨ ਬੀਤ ਰਹੇ ਹਨ। ਹਰ ਕੋਈ ਜੀਵ ਆਪਣੀ ਉਮਰ ਦਾ ਸਮਾਂ ਬਿਤਾ ਕੇ ਤੁਰਿਆ ਜਾ ਰਿਹਾ ਹੈ:

**ਸਾਧੋ ਰਚਨਾ ਰਾਮ ਬਨਾਈ॥**
**ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ॥**

*(ਗਉੜੀ ਮ: ੯, ਅੰਗ ੨੧੯)*

ਜਦੋਂ ਸਾਡੇ 'ਤੇ ਵੀ ਅਖ਼ੀਰ ਉਹ ਸਮਾਂ ਆਉਣਾ ਹੈ ਤੇ ਅਵੱਸ਼ ਆਵੇਗਾ ਤਾਂ ਕੀ ਅਸੀਂ ਇਹ ਨਾ ਸੋਚਾਂਗੇ ਕਿ ਸਾਨੂੰ ਇਹ ਜੀਵਨ, ਜੋ ਬਹੁਤ ਕੀਮਤੀ ਹੈ, ਮਿਲਿਆ ਸੀ, ਪਰ ਕੀ ਸਾਡੇ ਪਾਸੋਂ ਇਸ ਦੀ ਠੀਕ ਵਰਤੋਂ ਹੋਈ ਹੈ ਜਾਂ ਕਿ ਜੀਵਨ ਬਿਰਥਾ ਗਵਾਇਆ? ਉਸ ਵੇਲੇ ਸੋਚਣ ਨਾਲ ਕੁਝ ਨਹੀਂ ਬਣੇਗਾ। ਹੁਣੇ ਸੋਚ ਲਈਏ। ਅਜੇ ਸਮਾਂ ਹੈ, ਸੰਭਾਲਿਆ ਜਾ ਸਕਦਾ ਹੈ ਤੇ ਇਸ ਵਿਚ ਜੀਵਨ ਦੇ ਮਨੋਰਥ ਦੀ ਪੂਰਤੀ ਹੋ ਸਕਦੀ ਹੈ:

**ਭਭਾ ਭਰਮੁ ਮਿਟਾਵਹੁ ਅਪਨਾ॥**
**ਇਆ ਸੰਸਾਰੁ ਸਗਲ ਹੈ ਸੁਪਨਾ॥**

*(ਗਉੜੀ ਬਾਵਨ ਅਖਰੀ ਮ: ੫, ਅੰਗ ੨੫੮)*

ਜੀਵਨ-ਸੁਪਨੇ ਵਿਚ ਅਸੀਂ ਇਕ ਹੋਰ ਸੁਪਨਾ ਹੰਕਾਰ ਦਾ ਵੇਖਦੇ ਹਾਂ। ਹੰਕਾਰ ਨਾਲ ਹੀ ਅਸੀਂ ਆਪਣੇ ਆਪ ਨੂੰ ਭੁੱਲ ਜਾਂਦੇ ਹਾਂ, ਆਪਣੇ ਆਪ ਨੂੰ ਅਕਾਲ ਪੁਰਖ ਦੀ ਥਾਂ ਕਰਤਾ ਸਮਝਣ ਲੱਗ ਪੈਂਦੇ ਹਾਂ। ਇਹ ਹੰਕਾਰ ਭਾਵੇਂ ਸਾਨੂੰ ਆਪ ਨੂੰ ਨਹੀਂ ਦਿੱਸਦਾ, ਪਰ ਦੂਜੇ ਲੋਕਾਂ ਨੂੰ ਇਹ ਜ਼ਰੂਰ ਦਿੱਸਦਾ ਹੈ ਅਤੇ ਜਿਸ ਨੂੰ ਜੀਵਨ ਇਕ ਸੁਪਨਾ ਹੋਣ ਬਾਰੇ ਸੋਝੀ ਆ ਜਾਵੇ ਤੇ ਜੋ ਮੌਤ ਨੂੰ ਹਰ ਵੇਲੇ ਚੇਤੇ ਰੱਖੇ, ਉਸ ਨੂੰ ਹੰਕਾਰ ਨਹੀਂ ਆਉਂਦਾ। ਮਹਾਂਪੁਰਖਾਂ ਨੇ ਇਹ ਸਮਝ ਲਿਆ ਹੈ ਕਿ ਸਾਰਾ ਜੀਵਨ ਅਖ਼ੀਰ ਮੌਤ ਵਿਚ ਸਮਾਪਤ ਹੋਵੇਗਾ। ਸਭ ਕੁਝ ਜੋ ਵੀ ਜੀਵਨ ਵਿਚ ਬੀਤਿਆ ਹੈ, ਅੰਤ ਵਿਚ ਸੁਪਨੇ ਮਾਤਰ ਹੋ ਜਾਵੇਗਾ। ਜਿਹੜਾ ਬਣਿਆ ਹੈ, ਉਹ ਮਿਟੇਗਾ। ਇਸ ਤਰ੍ਹਾਂ ਜਿਸ ਨੂੰ ਮੌਤ ਵਿਖਾਈ ਪੈ ਗਈ, ਜਿਸ ਨੂੰ ਮੌਤ ਦਾ ਚੇਤਾ ਆ ਗਿਆ, ਉਸ ਨੇ ਜਾਣ ਲਿਆ ਕਿ ਇਹ ਜੀਵਨ ਕੇਵਲ ਪੜਾਅ ਹੈ, ਮੰਜ਼ਲ ਨਹੀਂ। ਜਿਸ ਨੂੰ ਮੌਤ ਦਾ ਬੋਧ ਹੋ ਗਿਆ, ਉਸ ਦੇ ਜੀਵਨ ਵਿਚ ਕ੍ਰਾਂਤੀ ਆ ਗਈ। ਮਨੁੱਖ ਨੂੰ ਛੱਡੋ, ਪਸ਼ੂ-ਪੰਛੀ ਵੀ ਹਨ, ਪਰ ਉਨ੍ਹਾਂ ਨੂੰ ਮੌਤ ਦਾ ਬੋਧ ਨਹੀਂ, ਕਿਉਂਕਿ ਮੌਤ ਨੂੰ ਜਾਨਣ ਲਈ ਜਿਹੜੀ ਚੇਤਨਾ ਚਾਹੀਦੀ ਹੈ, ਉਹ ਪਸ਼ੂਆਂ-ਪੰਛੀਆਂ ਦੇ ਕੋਲ ਨਹੀਂ। ਅਸੀਂ ਮਨੁੱਖੀ ਜਾਮੇ ਵਿਚ ਉਸ ਵੇਲੇ ਤਕ ਪਸ਼ੂ ਬਿਰਤੀ ਵਾਲੇ ਹੀ ਹਾਂ, ਜੇ ਸਾਨੂੰ ਮੌਤ ਬਾਰੇ ਕੋਈ ਸੋਝੀ ਨਹੀਂ ਆਈ ਤੇ ਸਾਡੇ ਜੀਵਨ ਵਿਚ ਕੋਈ ਬਦਲਾਓ ਨਹੀਂ ਆਇਆ :

**ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ॥**
**ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ॥**
**ਪਉੜੀ॥**
**ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥**
**ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥**

*(ਵਾਰ ਜੈਤਸਰੀ ਮ: ੫, ਅੰਗ ੭੦੭)*

ਕੇਵਲ ਮੌਤ ਨੂੰ ਜਾਣ ਲੈਣ ਵਾਲਿਆਂ ਦਾ ਹੀ ਜੀਵਨ ਬਦਲਦਾ ਹੈ। ਕੱਲ੍ਹ ਤਕ ਜਿਹੜਾ ਜੀਵਨ ਮਹੱਤਵਪੂਰਨ ਪ੍ਰਤੀਤ ਹੁੰਦਾ ਰਿਹਾ, ਉਹ ਮੌਤ ਵੇਲੇ ਵਿਅਰਥ ਜਾਪਣ ਲੱਗ ਪਵੇਗਾ। ਮੌਤ ਪੱਕੀ ਹੈ, ਜ਼ਰੂਰ ਆਵੇਗੀ। ਇਸ ਨੂੰ ਯਾਦ ਰੱਖੀਏ ਤਾਂ ਪਾਪਾਂ ਅਪਰਾਧਾਂ ਤੋਂ ਵੀ ਬਚਣ ਦਾ ਇਹ ਇਕ ਉਪਾਇ ਹੈ, ਕਿਉਂਕਿ ਮੌਤ ਦੇ ਸਾਹਮਣੇ ਅਸੀਂ ਬਿਲਕੁਲ ਬੇ-ਆਸਰੇ ਹਾਂ। ਇਹ ਪੰਜ ਤੱਤ ਦਾ ਸਰੀਰ ਜ਼ਰੂਰ ਬਿਨਸ ਜਾਏਗਾ :

**ਪਉਣੈ ਪਾਣੀ ਅਗਨੀ ਕਾ ਮੇਲੁ ॥**
**ਚੰਚਲ ਚਪਲ ਬੁਧਿ ਕਾ ਖੇਲੁ ॥**
**ਨਉ ਦਰਵਾਜੇ ਦਸਵਾ ਦੁਆਰੁ ॥**
**ਬੁਝੁ ਰੇ ਗਿਆਨੀ ਏਹੁ ਬੀਚਾਰੁ ॥** *(ਗਉੜੀ ਮ: ੧, ਅੰਗ ੧੫੨)*

ਬਹੁਤ ਸਾਰੇ ਜੀਵ ਇਸ ਭੁੱਲ ਵਿਚ ਹਨ ਕਿ ਸਭ ਕੁਝ ਇਸ ਸੰਸਾਰ ਵਿਚ ਹੀ ਹੈ, ਅੱਗੇ ਕਿਹੜਾ ਕਿਸੇ ਨੇ ਕੁਝ ਡਿੱਠਾ ਹੈ। ਪਰ ਉਹ ਮੇਰੇ ਵੀਰ ਭੁਲੇਖੇ ਵਿਚ ਹਨ, ਕਿਉਂਕਿ ਗੁਰਬਾਣੀ ਤਾਂ ਸਾਨੂੰ ਪੁਕਾਰ ਪੁਕਾਰ ਕੇ ਇਸ ਬਾਰੇ ਕਹਿ ਰਹੀ ਹੈ ਕਿ ਮੌਤ ਉਪਰੰਤ ਸਾਨੂੰ ਆਪਣੇ ਕੀਤੇ ਕਰਮਾਂ ਅਨੁਸਾਰ ਲੇਖਾ ਦੇਣਾ ਪੈਣਾ ਹੈ; ਅਰਥਾਤ :

**ਅਮਲੁ ਸਿਰਾਨੋ ਲੇਖਾ ਦੇਨਾ ॥**
**ਆਏ ਕਠਿਨ ਦੂਤ ਜਮ ਲੇਨਾ ॥**
**ਕਿਆ ਤੈ ਖਟਿਆ ਕਹਾ ਗਵਾਇਆ ॥**
**ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥**
**ਚਲੁ ਦਰਹਾਲੁ ਦੀਵਾਨਿ ਬੁਲਾਇਆ ॥**
**ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ਰਹਾਉ॥**
**ਕਰਉ ਅਰਦਾਸਿ ਗਾਵ ਕਿਛੁ ਬਾਕੀ ॥**
**ਲੇਉ ਨਿਬੇਰਿ ਆਜੁ ਕੀ ਰਾਤੀ ॥**
**ਕਿਛੁ ਭੀ ਖਰਚੁ ਤੁਮ੍ਾਰਾ ਸਾਰਉ ॥**
**ਸੁਬਹ ਨਿਵਾਜ ਸਰਾਇ ਗੁਜਾਰਉ ॥੨॥**
**ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥**
**ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥**
**ਈਤ ਊਤ ਜਨ ਸਦਾ ਸੁਹੇਲੇ ॥**
**ਜਨਮੁ ਪਦਾਰਥੁ ਜੀਤਿ ਅਮੋਲੇ ॥੩॥**
**ਜਾਗਤੁ ਸੋਇਆ ਜਨਮੁ ਗਵਾਇਆ ॥**
**ਮਾਲੁ ਧਨੁ ਜੋਰਿਆ ਭਇਆ ਪਰਾਇਆ ॥**
**ਕਹੁ ਕਬੀਰ ਤੇਈ ਨਰ ਭੂਲੇ ॥**
**ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥** *(ਸੂਹੀ ਕਬੀਰ ਜੀਉ, ਅੰਗ ੭੯੨)*

**ਕਹੁ ਰਵਿਦਾਸ ਭਇਓ ਜਬ ਲੇਖੋ ॥**
**ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥** *(ਮਲਾਰ ਰਵਿਦਾਸ ਜੀ, ਅੰਗ ੧੨੯੩)*

**ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥**
**ਰੇ ਨਰ ਕਾਇ ਪਰ ਗ੍ਰਿਹਿ ਜਾਇ ॥**
**ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥**

*(ਮਾਰੂ ਮ: ੫, ਅੰਗ ੧੦੦੧)*

ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥

*(ਸੋਰਠਿ ਮ: ੫, ਅੰਗ ੬੧੬)*

ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ॥
ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ॥
ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ॥
ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ॥
ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ॥
ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ॥

*(ਆਸਾ ਮ: ੫, ਅੰਗ ੪੫੯-੬੦)*

ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ॥
ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ॥
ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ॥
ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ॥
ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ॥
ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ॥

*(ਵਡਹੰਸੁ ਮ: ੧, ਅੰਗ ੫੮੧)*

ਜਿਨ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ,
ਤੇ ਮਨਮੁਖ ਮੂੜ ਇਆਣੇ ਰਾਮ॥
ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ,
ਸੇ ਅੰਤਿ ਗਏ ਪਛੁਤਾਣੇ ਰਾਮ॥ *(ਬਿਹਾਗੜਾ ਮਹਲਾ ੪, ਅੰਗ ੫੪੦)*

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥

*(ਵਾਰ ਰਾਮਕਲੀ, ਮ: ੧, ਅੰਗ ੯੫੩)*

ਕਈ ਜਨਮ ਭਏ ਕੀਟ ਪਤੰਗਾ॥
ਕਈ ਜਨਮ ਗਜ ਮੀਨ ਕੁਰੰਗਾ॥
ਕਈ ਜਨਮ ਪੰਖੀ ਸਰਪ ਹੋਇਓ॥
ਕਈ ਜਨਮ ਹੈਵਰ ਬ੍ਰਿਖ ਜੋਇਓ॥

**ਮਿਲੁ ਜਗਦੀਸ ਮਿਲਨ ਕੀ ਬਰੀਆ॥**
**ਚਿਰੰਕਾਲ ਇਹ ਦੇਹ ਸੰਜਰੀਆ॥੧॥ਰਹਾਉ॥**

*(ਗਉੜੀ ਗੁਆਰੇਰੀ ਮ: ੫, ਅੰਗ ੧੭੬)*

**ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ॥**
**ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ॥**

*(ਆਸਾ ਮ: ੫, ਪੰਨਾ ੩੭੩)*

ਸੋ, ਗੁਰਬਾਣੀ ਦੇ ਹੁਕਮਾਂ ਅਨੁਸਾਰ ਇਹ ਪ੍ਰੌੜ੍ਹਤਾ ਹੋ ਰਹੀ ਹੈ ਕਿ ਮੌਤ ਉਪਰੰਤ ਵੀ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਹਿਸਾਬ ਦੇਣਾ ਪੈਣਾ ਹੈ। ਏਸੇ ਹੀ ਸੰਬੰਧ ਵਿਚ ਦਾਸ ਨੇ ਕਈ ਲੋਕਾਂ ਪਾਸੋਂ ਇਹ ਗੱਲਾਂ ਵੀ ਸੁਣੀਆਂ ਹਨ ਕਿ ਕਈ ਮਨੁੱਖ ਜਾਂ ਇਸਤਰੀਆਂ ਮਰ ਕੇ ਪਰਿਵਾਰ (ਪਰਲੋਕ) ਗਏ ਤੇ ਮੁੜ ਕੇ ਜੀਅ ਪਏ ਤੇ ਉਨ੍ਹਾਂ ਮੁੜ ਜੀਵਨ ਵਿਚ ਆ ਕੇ ਪਰਲੋਕ ਤੇ ਧਰਮਰਾਜ ਬਾਰੇ ਕਾਫ਼ੀ ਕੁਝ ਦੱਸਿਆ ਕਿ ਉਥੇ ਕਿਸ ਤਰ੍ਹਾਂ ਦਾ ਵਿਵਹਾਰ ਹੁੰਦਾ ਹੈ ਤੇ ਜੀਵ ਨਾਲ ਕੀ ਬੀਤਦੀ ਹੈ। ਅਜਿਹੀ ਇਕ ਵਾਰਤਾ ਦਾਸ ਨੇ ਫ਼ਿਰੋਜ਼ਪੁਰ ਦੇ ਇਲਾਕੇ ਦੀ ਪਰਿਵਾਰ ਤੋਂ ਹੋ ਕੇ ਆਈ ਇਕ ਮਾਈ ਦੀ ਉਸ ਦੇ ਇਕ ਨਿਕਟਵਰਤੀ ਆਦਮੀ ਪਾਸੋਂ ਸੁਣੀ। ਇਹ ਮਾਈ ਜ਼ਿਮੀਂਦਾਰ ਘਰਾਣੇ ਦੀ ਸੀ। ਕੁਝ ਆੜ੍ਹਤੀ ਲੋਕਾਂ ਨੂੰ ਪਤਾ ਲੱਗਾ ਕਿ ਇਸ ਮਾਈ ਦੇ ਘਰ ਕੁਝ ਛੋਲਿਆਂ ਦੇ ਅਨਾਜ ਦੀਆਂ ਬੋਰੀਆਂ ਪਈਆਂ ਹਨ। ਆੜ੍ਹਤੀ ਉਸ ਦੇ ਘਰ ਗਏ ਤੇ ਮਾਈ ਪਾਸੋਂ ਪੁੱਛਿਆ ਕਿ ਕੀ ਉਸ ਪਾਸ ਛੋਲਿਆਂ ਦਾ ਅਨਾਜ ਵੇਚਣ ਲਈ ਹੈ ? ਤਾਂ ਮਾਈ ਨੇ ਇਹ ਛੋਲਿਆਂ ਦੀਆਂ ਬੋਰੀਆਂ ਵੇਚਣ ਲਈ ਸਹਿਮਤੀ ਪ੍ਰਗਟ ਕੀਤੀ ਤੇ ਕਿਹਾ ਕਿ ਆਪ ਹੀ ਇਹ ਅਨਾਜ ਜੋਖ (ਤੋਲ) ਲਵੋ। ਇਨ੍ਹਾਂ ਆੜ੍ਹਤੀਆਂ ਆਪਣੀ ਮਰਜ਼ੀ ਨਾਲ ਛੋਲਿਆਂ ਦੀਆਂ ਬੋਰੀਆਂ ਜੋਖ ਲਈਆਂ ਤੇ ਜਿੰਨਾ ਵੀ ਅਨਾਜ ਦਾ ਵਜ਼ਨ ਬਣਿਆ, ਉਸ ਅਨੁਸਾਰ ਕੀਮਤ ਜੋੜ ਕੇ ਮਾਈ ਨੂੰ ਦੇ ਦਿੱਤੀ। ਮਾਈ ਨੇ ਨਾ ਤਾਂ ਬੋਰੀਆਂ ਜੋਖਦੇ ਸਮੇਂ ਕੋਈ ਖ਼ਿਆਲ ਕੀਤਾ ਤੇ ਨਾ ਹੀ ਉਹ ਰੁਪਏ ਗਿਣਨ ਦੀ ਖੇਚਲ ਕੀਤੀ, ਜੋ ਕੀਮਤ ਵਜੋਂ ਉਸ ਨੂੰ ਦਿੱਤੇ ਗਏ ਤੇ ਕਿਹਾ ਕਿ 'ਜੋ ਵੀ ਕੀਮਤ ਤੁਸਾਂ ਬਣਾਈ ਹੈ, ਠੀਕ ਹੀ ਹੋਵੇਗੀ, ਪੈਸੇ ਰੱਖ ਦਿਓ।' ਆੜ੍ਹਤੀ ਹੈਰਾਨ ਹੋਏ, ਕਿਉਂਕਿ ਵਪਾਰੀ ਆਪਣੇ ਸੁਭਾਅ ਅਨੁਸਾਰ ਅਨਾਜ ਵੱਧ ਤੋਲ ਲੈਂਦੇ ਹਨ ਤੇ ਭਾਅ ਵਿਚ ਵੀ ਯਤਨ ਕਰਦੇ ਹਨ ਕਿ ਆਪਣਾ ਹੀ ਲਾਭ ਹੋਵੇ। ਪਰ ਜਦੋਂ ਮਾਈ ਨੇ ਨਾ ਤਾਂ ਛੋਲਿਆਂ ਦੀਆਂ ਬੋਰੀਆਂ ਜੋਖਦਿਆਂ ਖ਼ਿਆਲ ਕੀਤਾ ਤੇ ਨਾ ਹੀ ਪੈਸਿਆਂ ਬਾਰੇ ਕੋਈ ਖ਼ਿਆਲ ਕੀਤਾ ਤਾਂ ਆੜ੍ਹਤੀਆਂ ਮਾਈ ਪਾਸੋਂ ਪੁੱਛਿਆ ਕਿ 'ਮਾਤਾ ਜੀ! ਆਪ ਨੂੰ ਅਜਿਹਾ ਤਿਆਗ ਵਾਲਾ ਸੁਭਾਅ ਕਿਸ ਤਰ੍ਹਾਂ ਪ੍ਰਾਪਤ ਹੋਇਆ ਹੈ ?' ਤਾਂ ਮਾਈ ਨੇ ਉਨ੍ਹਾਂ ਨੂੰ ਦੱਸਿਆ ਕਿ ਕੁਝ ਸਮਾਂ ਹੋਇਆ, ਉਹ ਮਰ ਕੇ ਪਰਿਵਾਰ

(ਪਰਲੋਕ) ਚਲੀ ਗਈ ਸੀ। ਜਦੋਂ ਮਰਨ ਉਪਰੰਤ ਧਰਮਰਾਜ ਦੇ ਦੂਤ ਉਸ ਨੂੰ ਧਰਮਰਾਜ ਪਾਸ ਲੈ ਗਏ ਤਾਂ ਧਰਮਰਾਜ ਨੇ ਉਨ੍ਹਾਂ ਨੂੰ ਕਿਹਾ ਕਿ ਭਾਈ! ਇਸ ਮਾਈ ਦੀ ਉਮਰ ਤਾਂ ਅਜੇ ਬਾਕੀ ਹੈ, ਇਸ ਨੂੰ ਵਾਪਸ ਛੱਡ ਆਓ, ਇਸ ਦੀ ਥਾਂ ਕੋਈ ਦੂਜੀ ਮਾਈ ਲਿਆਉਣੀ ਸੀ।

ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ:

**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥**

*(ਵਾਰ ਆਸਾ ਮਹਲਾ ੧, ਅੰਗ ੪੭੧)*

ਮਾਈ ਨੇ ਦੱਸਿਆ ਕਿ ਉਹ ਵੀ ਉਸ ਵੇਲੇ ਆਪਣੇ ਆਪ ਨੂੰ ਨੰਗੀ ਪ੍ਰਤੀਤ ਕਰ ਰਹੀ ਸੀ। ਉਥੇ ਉਸ ਨੇ ਬਹੁਤ ਸਾਰੇ ਕੱਪੜੇ, ਚਾਦਰਾਂ, ਕੰਬਲ ਆਦਿਕ ਪਏ ਵੇਖੇ ਤੇ ਉਨ੍ਹਾਂ ਰੱਖਣ ਵਾਲਿਆਂ ਪਾਸੋਂ ਕੋਈ ਤਨ ਢਕਣ ਲਈ ਕੱਪੜਾ ਮੰਗਿਆ ਤਾਂ ਉਸ ਨੂੰ ਉੱਤਰ ਦਿੱਤਾ ਗਿਆ ਕਿ ਇਹ ਕੱਪੜੇ ਉਨ੍ਹਾਂ ਲੋਕਾਂ ਦੇ ਹਨ, ਜਿਨ੍ਹਾਂ ਨੇ ਇਹ ਕੱਪੜੇ ਦਾਨ ਕੀਤੇ ਹੋਏ ਹਨ ਤੇ ਉਨ੍ਹਾਂ ਨੂੰ ਹੀ ਮਿਲਣੇ ਹਨ। ਮਾਈ ਜੀ, ਜੇ ਤੁਸਾਂ ਕੋਈ ਕੱਪੜਾ ਦਾਨ ਕੀਤਾ ਹੋਇਆ ਹੈ ਤਾਂ ਲੈ ਸਕਦੇ ਹੋ, ਪਰ ਉਸ ਨੇ ਅਜੇ ਤਕ ਕੋਈ ਕਪੜਾ ਦਾਨ ਨਹੀਂ ਸੀ ਕੀਤਾ। ਪਰ ਵਾਪਸੀ 'ਤੇ ਦਾਨ ਕਰਨ ਲਈ ਸੋਚ ਹੀ ਰਹੀ ਸੀ ਕਿ ਇਸ ਘੜੀ ਉਸ ਦੀ ਇਕ ਗੁਆਂਢਣ, ਜੋ ਪਹਿਲਾਂ ਮਰ ਚੁੱਕੀ ਸੀ, ਉਥੇ ਆ ਗਈ ਤੇ ਕਹਿਣ ਲੱਗੀ ਕਿ ਤੂੰ ਮੇਰੇ ਪਾਸੋਂ ਇਕ ਸੇਰ ਘਿਓ ਲਿਆ ਸੀ, ਜਿਸ ਦੀ ਕੀਮਤ ਨਹੀਂ ਸੀ ਦਿੱਤੀ। ਉਹ ਕੀਮਤ ਮੈਂ ਹੁਣ ਤੇਰੇ ਪਾਸੋਂ ਲੈਣੀ ਹੈ। ਮਾਈ ਨੇ ਕਿਹਾ ਕਿ ਇਸ ਵੇਲੇ ਤਾਂ ਮੇਰੇ ਪਾਸ ਕੋਈ ਚੀਜ਼ ਨਹੀਂ, ਜੋ ਮੈਂ ਘਿਓ ਦੀ ਕੀਮਤ ਵਜੋਂ ਤੈਨੂੰ ਦੇ ਸਕਾਂ। ਪਰ ਗੁਆਂਢਣ ਨੇ ਕਿਹਾ ਕਿ ਮੈਂ ਤੇਰੇ ਪਾਸੋਂ ਹੁਣ ਹੋਰ ਕੁਝ ਨਹੀਂ ਲੈਣਾ। ਘਿਉ ਦੀ ਕੀਮਤ ਦਾ ਤੇਰੇ ਸਰੀਰ ਤੋਂ ਮਾਸ ਲਵਾਂਗੀ ਤੇ ਉਸ ਨੇ ਹੱਥ ਦੀ ਝਪਟ ਮਾਰ ਕੇ ਮੇਰੇ ਚਿਹਰੇ ਦੇ ਇਕ ਪਾਸਿਓਂ ਗਲ੍ਹ ਤੋਂ ਮਾਸ ਲਾਹ ਲਿਆ। ਉਸ ਪਿੱਛੋਂ ਮੈਨੂੰ ਪਰਿਵਾਰ ਤੋਂ ਵਾਪਸ ਭੇਜ ਦਿੱਤਾ ਗਿਆ। ਮਾਈ ਨੇ ਜੋ ਆਪਣਾ ਚਿਹਰਾ ਢੱਕਿਆ ਹੋਇਆ ਸੀ, ਨੰਗਾ ਕਰ ਕੇ ਉਹ ਦਾਗ਼ ਵੀ ਦੱਸਿਆ ਤੇ ਕਿਹਾ ਕਿ ਉਸ ਦਿਨ ਤੋਂ ਮੇਰੇ ਚਿਹਰੇ 'ਤੇ ਇਹ ਮਾਸ ਲੱਥਣ ਨਾਲ ਮੇਰਾ ਚਿਹਰਾ ਖ਼ਰਾਬ ਹੋਇਆ ਹੈ ਤੇ ਇਸ ਅਨੁਸਾਰ ਜੋ ਮੇਰੇ ਨਾਲ ਬੀਤੀ, ਮੈਨੂੰ ਸਮਝ ਆ ਗਈ ਕਿ ਜੇ ਕਿਸੇ ਦਾ ਉਧਾਰ ਦੇਣਾ ਰਹਿ ਜਾਏ ਜਾਂ ਕਿਸੇ ਦਾ ਹੱਕ ਮਾਰਿਆ ਜਾਵੇ ਤਾਂ ਫੇਰ ਧਰਮਰਾਜ ਦੇ ਦਰਬਾਰ ਵਿਚ ਸਰੀਰ ਦਾ ਮਾਸ ਲਾਹ ਕੇ ਦੇਣਾ ਪਵੇਗਾ। ਪਰਲੋਕ ਵਿਚ ਨੰਗੇ ਸਰੀਰ ਲਈ ਕੱਪੜਾ ਵੀ ਆਪਣਾ ਦਾਨ ਕੀਤਾ ਹੋਇਆ ਹੀ ਮਿਲ ਸਕੇਗਾ। ਉਸ ਦਿਨ ਤੋਂ ਮੈਨੂੰ ਇਸ ਗੱਲ ਦਾ ਯਕੀਨ ਆ ਗਿਆ ਕਿ ਮੇਰੀ ਕੋਈ ਵੀ ਚੀਜ਼ ਜੇ ਕੋਈ ਕਿਸੇ ਗ਼ਲਤ ਤਰੀਕੇ ਨਾਲ ਲੈ ਜਾਵੇਗਾ ਤਾਂ ਉਸ ਦਾ ਦੇਣਦਾਰ ਉਹ ਆਪ ਹੀ ਹੋਵੇਗਾ।

ਉਸ ਵਿਚ ਮੇਰਾ ਕੋਈ ਹਰਜ ਨਹੀਂ ਤੇ ਇਸ ਤਰ੍ਹਾਂ ਮੈਂ ਆਪਣਾ ਨਿਯਮ ਕਰੜਾਈ ਨਾਲ ਨਿਭਾ ਰਹੀ ਹਾਂ। ਪਰ ਮੈਂ ਕਿਸੇ ਦੀ ਰਤਾ-ਮਾਤਰ ਵੀ ਚੀਜ਼ ਨਹੀਂ ਲੈਂਦੀ, ਜਿਸ 'ਤੇ ਮੇਰਾ ਹੱਕ ਨਾ ਹੋਵੇ। ਕਿਉਂਕਿ ਇਸ ਤਰ੍ਹਾਂ ਕਰਨ ਦਾ ਨਤੀਜਾ ਮੈਨੂੰ ਫੇਰ ਭੁਗਤਣਾ ਪਵੇਗਾ ਤੇ ਆਪਣੇ ਵੱਲੋਂ ਜੇਕਰ ਹੋ ਸਕੇ ਤਾਂ ਅੰਨ ਦਾਣਾ, ਕਪੜਾ ਪੁੰਨ-ਦਾਨ ਕਰਦੀ ਰਹਿੰਦੀ ਹਾਂ। ਮਾਈ ਦੀ ਇਹ ਗੱਲ ਸੁਣ ਕੇ ਆੜ੍ਹਤੀਆਂ ਨੂੰ ਵੀ ਘਬਰਾਹਟ ਹੋਈ ਕਿ ਉਨ੍ਹਾਂ ਜੋ ਕੁਝ ਕੀਤਾ ਹੈ, ਉਹ ਠੀਕ ਨਹੀਂ। ਉਨ੍ਹਾਂ ਛੋਲਿਆਂ ਦੀਆਂ ਬੋਰੀਆਂ ਮੁੜ ਕੇ ਖੋਲ੍ਹੀਆਂ, ਫੇਰ ਤੋਲੀਆਂ ਤੇ ਮਾਈ ਨੂੰ ਜੋ ਠੀਕ ਕੀਮਤ ਬਣਦੀ ਸੀ, ਦੇ ਕੇ ਖਿਮਾ ਮੰਗੀ।

ਤਾਂ ਤੇ ਮੇਰੇ ਵੀਰੋ! ਸਾਨੂੰ ਇਸ ਤੋਂ ਸਿੱਖਿਆ ਲੈ ਕੇ ਆਪਣੇ ਜੀਵਨ-ਸੁਧਾਰ ਲਈ ਯਤਨ ਅਰੰਭ ਕਰਨਾ ਬਣਦਾ ਹੈ ਤਾਂ ਜੋ ਅਸੀਂ ਵੀ ਮਾੜੇ ਕਰਮ ਛੱਡ ਕੇ ਨੇਕ ਕਰਮ ਕਰ ਕੇ, ਅਕਾਲ ਪੁਰਖ ਦੀ ਕਿਰਪਾ ਦ੍ਰਿਸ਼ਟੀ ਦੀ ਨਦਰ ਹਾਸਲ ਕਰਨ ਦੇ ਪਾਤਰ ਬਣ ਸਕੀਏ ਤਾਂ ਜੋ ਸਾਨੂੰ ਵੀ ਆਪਣੇ ਅੰਤ ਸਮੇਂ 'ਤੇ ਅਜਿਹਾ ਕਸ਼ਟ ਮਿਲਣ 'ਤੇ ਪਛਤਾਉਣਾ ਨਾ ਪਵੇ। ਅਕਾਲ ਪੁਰਖ ਕ੍ਰਿਪਾਲੂ ਦਿਆਲੂ ਹੈ, ਪਰ ਸਾਨੂੰ ਉਸ ਦੀ ਕਿਰਪਾ ਹਾਸਲ ਕਰਨ ਲਈ ਸਾਰੀ ਜੀਵਨ-ਸ਼ਕਤੀ ਨੂੰ ਯਤਨ ਬਣਾਉਣਾ ਪਵੇਗਾ, ਜਿਸ ਦਿਨ ਸਾਡੇ ਅੰਦਰ ਸਾਡੀ ਆਪਣੀ ਰਤਾ ਵੀ ਸ਼ਕਤੀ ਨਹੀਂ ਬਚੇਗੀ। ਜਿਸ ਦਿਨ ਅਸੀਂ ਆਪੇ ਨੂੰ ਅਕਾਲ ਪੁਰਖ ਦੀ ਸ਼ਕਤੀ ਅੱਗੇ ਪੂਰਾ ਦਾਓ 'ਤੇ ਲਾ ਦਿਆਂਗੇ, ਉਸ ਦਿਨ ਅਕਾਲ ਪੁਰਖ ਦੀ ਕਿਰਪਾ ਦੀ ਘਟਨਾ ਵਾਪਰੇਗੀ, ਜਦੋਂ ਸਾਨੂੰ ਇਹ ਸੂਝ ਆ ਜਾਵੇਗੀ ਕਿ ਅਕਾਲ ਪੁਰਖ ਹੀ ਕੇਵਲ ਅਬਿਨਾਸੀ ਹੈ, ਹੋਰ ਸੰਸਾਰ ਦੀ ਹਰ ਚੀਜ਼ ਨਾਸ਼ਵਾਨ ਹੈ ਤੇ ਕੋਈ ਵੀ ਚੀਜ਼ ਸਾਡੀ ਆਪਣੀ ਨਹੀਂ। ਹਾਂ, ਕੇਵਲ ਆਪਣੇ ਵੱਲੋਂ ਮੰਗਤੇ ਬਣ ਕੇ ਅਕਾਲ ਪੁਰਖ ਦੀ ਬਖ਼ਸ਼ਸ਼ ਲਈ ਯਤਨ ਕਰਨਾ ਹੈ। ਕਿਰਪਾ ਕੇਵਲ ਉਸ ਦੀ ਮਿਹਰ ਨਾਲ ਹੀ ਹੋਣੀ ਹੈ। ਇਸ ਦਾ ਇਹ ਮਤਲਬ ਵੀ ਨਹੀਂ ਕਿ ਅਸੀਂ ਕੋਈ ਯਤਨ ਕਰੀਏ ਹੀ ਨਾ। ਨਹੀਂ, ਯਤਨ ਤਾਂ ਕਰਨਾ ਹੈ, ਪਰ ਯਤਨ 'ਤੇ ਆਸ ਭਰੋਸਾ ਕੋਈ ਨਹੀਂ ਰੱਖਣਾ : "ਸੇਵਾ ਕਰਤ ਹੋਇ ਨਿਹਕਾਮੀ"। "ਕਾਹੂ ਫਲ ਕੀ ਇਛਾ ਨਹੀ ਬਾਛੈ" ਯਤਨ ਤਾਂ ਕਰਨਾ ਹੈ, ਪਰ ਜੇਕਰ ਯਤਨ ਨਾਲ ਆਸ ਭਰੋਸਾ ਬਣ ਜਾਵੇਗਾ ਤਾਂ ਇਹ ਯਤਨ ਹੰਕਾਰ ਨੂੰ ਜਨਮ ਦੇਵੇਗਾ। ਇਸ ਤਰ੍ਹਾਂ ਹੰਕਾਰ ਵਿਚ ਜੀਵ ਸਮਝਣ ਲੱਗ ਪਵੇਗਾ ਕਿ ਸਾਰਾ ਕੁਝ ਮੇਰੇ ਯਤਨ ਨਾਲ ਹੋ ਰਿਹਾ ਹੈ ਤੇ ਜੇ ਅਜਿਹਾ ਹੰਕਾਰ ਬਣ ਜਾਵੇ ਤਾਂ ਛੁਟਕਾਰਾ ਬਹੁਤ ਮੁਸ਼ਕਲ ਹੈ। ਧਨ ਦਾ, ਅਹੁਦੇ ਦਾ ਹੰਕਾਰ ਛੱਡਣਾ ਸੌਖਾ ਹੈ, ਪਰ ਆਪਣੇ ਯਤਨ ਕਰਨ ਦਾ ਹੰਕਾਰ ਛੱਡਣਾ ਔਖਾ ਹੈ। ਅਜਿਹਾ ਕਰਨ ਨਾਲ ਹੰਕਾਰ ਹੋਰ ਮਜ਼ਬੂਤ ਹੋ ਜਾਵੇਗਾ, 'ਮੈਂ' ਮਹੱਤਵਪੂਰਨ ਹੋ ਜਾਵੇਗੀ ਜਿਸ ਨਾਲ ਅਸਲੀ ਦਰਵਾਜ਼ੇ 'ਤੇ ਪੁੱਜ ਕੇ ਵੀ ਅੰਦਰ ਦਾਖ਼ਲ ਹੋਣ ਤੋਂ ਅਟਕ ਜਾਣ ਦਾ ਖ਼ਤਰਾ ਹੈ। ਇਸ

ਲਈ ਮਹਾਂਪੁਰਖਾਂ ਨੇ ਹੰਕਾਰ ਨੂੰ ਛੱਡਣ ਲਈ ਜ਼ੋਰ ਦਿੱਤਾ ਹੈ। ਗੁਰਬਾਣੀ ਵੀ ਸਾਨੂੰ ਬਾਰ ਬਾਰ ਸਮਝਾ ਰਹੀ ਹੈ ਕਿ ਉਸ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਹਾਸਲ ਕਰਨ ਲਈ ਯਤਨ ਕਰੋ, ਪਰ ਮਨ ਵਿਚ ਇਹ ਚੇਤੇ ਰੱਖੋ ਕਿ ਜੋ ਕੁਝ ਵੀ ਹੋਵੇਗਾ, ਉਸ ਦੀ ਮਿਹਰ ਉਤੇ ਹੀ ਨਿਰਭਰ ਹੋਵੇਗਾ। ਨਾਲ ਹੀ ਸੰਕਲਪਾਂ ਵਿਕਲਪਾਂ ਤੋਂ ਵੀ ਬਚਣ ਦਾ ਯਤਨ ਕਰਨਾ ਹੈ। ਪਰ, ਸਾਨੂੰ ਇਸ ਗੱਲ ਤੋਂ ਸੁਚੇਤ ਰਹਿਣਾ ਪਵੇਗਾ ਕਿ ਜੇ ਅਸੀਂ ਇਹ ਸੋਚਣ ਲੱਗ ਪਈਏ ਕਿ ਜਦੋਂ ਸਭ ਕੁਝ ਉਸ ਦੀ ਮਿਹਰ, ਕਿਰਪਾ ਨਾਲ ਹੀ ਹੋਣਾ ਹੈ ਤਾਂ ਸਾਨੂੰ ਕੁਝ ਕਰਨ ਦੀ ਲੋੜ ਨਹੀਂ, ਜਦੋਂ ਹੋਵੇਗਾ ਹੀ ਕਿਰਪਾ ਨਾਲ ਤਾਂ ਅਸੀਂ ਕੀ ਕਰੀਏ ? ਇਹ ਬਹਾਨਾ ਲੱਭ ਕੇ ਫੇਰ ਅਸੀਂ ਜੀਵਨ ਨੂੰ ਵਿਅਰਥ ਗਵਾਉਣ ਵਿਚ ਉਲਝ ਜਾਵਾਂਗੇ। ਇਸ ਲਈ ਸਾਨੂੰ ਇਹ ਸੋਚ ਲੈਣਾ ਹੋਵੇਗਾ ਕਿ ਸਾਡਾ ਅਜਿਹਾ ਖ਼ਿਆਲ ਸਾਡਾ ਜੀਵਨ ਆਧਾਰ ਨਹੀਂ ਬਣਨਾ ਚਾਹੀਦਾ ਕਿ ਜਦ ਉਸ ਦੀ ਮਰਜ਼ੀ ਹੋਵੇਗੀ ਤਦ ਹੀ ਹੋਵੇਗਾ, ਅਸੀਂ ਕੀ ਕਰੀਏ ? ਇਹ ਕਿਤੇ ਯਤਨ ਨੂੰ ਟਾਲਣ ਦਾ ਬਹਾਨਾ ਨਾ ਬਣ ਜਾਵੇ, ਅਜਿਹਾ ਸਮਰਪਣ ਦੇ ਰਾਹ 'ਤੇ ਪਹਿਲਾ ਖ਼ਤਰਾ ਹੈ। ਸੋ, ਸਾਡੇ ਦੋ ਹੀ ਰਸਤੇ ਹਨ—ਇਕ ਯਤਨ ਕਰਨ ਦਾ ਤੇ ਇਸ ਤੋਂ ਅੱਗੇ ਦੂਜਾ ਯਤਨ ਕਰ ਕੇ ਆਪਣੀ ਸਾਰੀ ਸ਼ਕਤੀ ਨੂੰ ਅਕਾਲ ਪੁਰਖ ਅੱਗੇ ਰੱਖ ਦੇਣਾ। ਆਪਣੇ ਯਤਨ ਬਾਰੇ ਕਿਸੇ ਫਲ ਦੀ ਲਾਲਸਾ ਨਾ ਰੱਖਣੀ ਕਿਉਂਕਿ ਦੇਣਾ ਤਾਂ ਅਕਾਲ ਪੁਰਖ ਨੇ ਆਪਣੀ ਕਿਰਪਾ ਨਾਲ ਹੈ, ਜੇ ਅਸੀਂ ਇਸ ਦੇ ਯੋਗ ਹੋਵਾਂਗੇ।

ਜਿਸ ਕਿਸੇ 'ਤੇ ਵੀ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਹੁੰਦੀ ਹੈ, ਉਹ ਸਭ ਅਕਾਲ ਪੁਰਖ ਦੀ ਹੀ ਦੇਣ ਹੈ, ਪਰ ਇਹ ਕਿਰਪਾ-ਦ੍ਰਿਸ਼ਟੀ ਉਸ ਜੀਵ 'ਤੇ ਹੋਵੇਗੀ, ਜਿਹੜਾ ਯਤਨ ਨਾਲ ਆਪਣੇ ਆਪ ਨੂੰ ਇਸ ਕਿਰਪਾ-ਦ੍ਰਿਸ਼ਟੀ ਨੂੰ ਹਾਸਲ ਕਰਨ ਦੇ ਯੋਗ ਹੋ ਜਾਵੇਗਾ। ਸਾਧਾਰਨ ਤੌਰ 'ਤੇ ਵੀ ਇਹ ਨਹੀਂ ਸੋਚ ਲੈਣਾ ਚਾਹੀਦਾ ਕਿ ਜੇ ਕਿਰਪਾ-ਦ੍ਰਿਸ਼ਟੀ ਅਕਾਲ ਪੁਰਖ ਨੇ ਆਪਣੀ ਮਰਜ਼ੀ ਨਾਲ ਹੀ ਕਰਨੀ ਹੈ ਤਾਂ ਕੀ ਇਹ ਪੱਖਪਾਤੀ ਹੈ ਕਿ ਉਹ ਕਿਸੇ ਆਪਣੇ ਨੂੰ ਇਸ ਕਿਰਪਾ-ਦ੍ਰਿਸ਼ਟੀ ਲਈ ਚੁਣ ਲੈਂਦਾ ਹੈ ? ਜੇ ਅਜਿਹਾ ਹੋਵੇ ਤਾਂ ਅਕਾਲ ਪੁਰਖ ਦੇ ਘਰ ਅਨਿਆਂ ਹੋ ਜਾਵੇਗਾ। ਅਕਾਲ ਪੁਰਖ ਨਾਲ ਅਨਿਆਂ ਨੂੰ ਜੋੜਿਆ ਨਹੀਂ ਜਾ ਸਕਦਾ :

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥**

*(ਵਾਰ ਆਸਾ ਮਹਲਾ ੧, ਅੰਗ ੪੬੩)*

ਅਕਾਲ ਪੁਰਖ ਦੇ ਘਰ ਨਿਰਪੱਖਤਾ ਹੈ, ਨਹੀਂ ਤਾਂ ਫਿਰ ਅਕਾਰਣ ਹੀ ਕਿਸੇ ਪਾਪੀ ਜੀਵ ਉਤੇ ਵੀ ਕਿਰਪਾ ਹੋ ਸਕਦੀ ਹੈ। ਹਾਂ, ਪਾਪੀਆਂ 'ਤੇ ਵੀ

ਕਿਰਪਾ ਹੁੰਦੀ ਹੈ, ਪਰ ਅਕਾਰਣ ਨਹੀਂ ਤੇ ਏਸੇ ਤਰ੍ਹਾਂ ਹੀ ਕੋਈ ਪੁੰਨ-ਆਤਮਾ ਵੀ ਕਿਰਪਾ ਤੋਂ ਵਾਂਝੀ ਰਹਿ ਸਕਦੀ ਹੈ, ਉਥੇ ਅਜਿਹਾ ਨਹੀਂ। ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਦਾ ਅਰਥ ਇਹ ਨਹੀਂ ਕਿ ਕਿਸੇ ਨੂੰ ਅਕਾਰਣ ਹੀ ਚੁਣ ਲਿਆ ਜਾਂਦਾ ਹੈ। ਉਹ ਕਿਸੇ ਖ਼ੁਸ਼ਾਮਦੀ ਨੂੰ ਜਾਂ ਉਸਤਤ ਕਰਨ ਵਾਲੇ ਨੂੰ ਚੁਣ ਲੈਂਦਾ ਹੈ, ਅਜਿਹਾ ਨਹੀਂ। ਉਸ ਦੀ ਕਿਰਪਾ-ਦ੍ਰਿਸ਼ਟੀ ਦੀ ਬਾਰਸ਼ ਤਾਂ ਸਾਰਿਆਂ ਉੱਤੇ ਬਰਸ ਰਹੀ ਹੈ, ਪਰ ਕੁਝ ਲੋਕ ਅਕਾਲ ਪੁਰਖ ਤੋਂ ਭੁੱਲੇ ਆਪਣੇ ਘੜੇ ਨੂੰ ਮੂਧਾ ਮਾਰੀ ਬੈਠੇ ਹਨ। ਜਿਨ੍ਹਾਂ ਦਾ ਘੜਾ ਮੂਧਾ ਪਿਆ ਹੈ, ਕਿਰਪਾ-ਦ੍ਰਿਸ਼ਟੀ ਦੀ ਬਾਰਸ਼ ਤਾਂ ਉਨ੍ਹਾਂ ਉੱਤੇ ਵੀ ਹੋ ਰਹੀ ਹੈ, ਪਰ ਉਨ੍ਹਾਂ ਦਾ ਘੜਾ ਭਰਦਾ ਨਹੀਂ :

**ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ॥**
**ਊਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ॥**

*(ਗੂਜਰੀ ਮ: ੧, ਅੰਗ ੫੦੪)*

ਕੁਝ ਲੋਕ ਆਪਣਾ ਘੜਾ ਸਿੱਧਾ ਕਰ ਕੇ ਬੈਠੇ ਹਨ, ਉਨ੍ਹਾਂ ਦਾ ਘੜਾ ਭਰ ਜਾਂਦਾ ਹੈ। ਇਹ ਵੀ ਨਹੀਂ ਸੋਚ ਲੈਣਾ ਚਾਹੀਦਾ ਕਿ ਅਸੀਂ ਕਿਰਪਾ-ਦ੍ਰਿਸ਼ਟੀ ਦੇ ਹੱਕਦਾਰ ਤਾਂ ਨਾ ਹੋਈਏ, ਪਰ ਘੜਾ ਸਿੱਧਾ ਕਰ ਕੇ ਕਿਰਪਾ ਦੀ ਆਸ ਰੱਖੀਏ। ਸਾਡਾ ਘੜਾ ਸਿੱਧਾ ਰੱਖਣ 'ਤੇ ਵੀ ਜੇ ਸਾਡੇ ਮਨ ਅੰਦਰ ਕੋਈ ਲਚਕ ਹੈ, ਹੰਕਾਰ ਹੈ, ਫ਼ਰੇਬ ਹੈ ਤਾਂ ਘੜਾ ਸਿੱਧਾ ਹੋਣ ਨਾਲ ਵੀ ਕਿਰਪਾ ਦਾ ਮੀਂਹ ਨਹੀਂ ਵਰ੍ਹੇਗਾ। ਜੇ ਮੀਂਹ ਪਵੇ ਹੀ ਨਾ ਤਾਂ ਕੋਈ ਭਾਵੇਂ ਘੜਾ ਕਿੰਨਾ ਵੀ ਸਿੱਧਾ ਕਰ ਕੇ ਰੱਖੇ, ਘੜਾ ਕਿਵੇਂ ਭਰੇਗਾ ? ਭਰਨਾ ਤਾਂ ਉਸ ਦੀ ਕਿਰਪਾ-ਦ੍ਰਿਸ਼ਟੀ ਨਾਲ ਹੈ। ਪਰ ਅਸਾਂ ਕੇਵਲ ਇਹ ਯਤਨ ਕਰਨਾ ਹੈ ਕਿ ਨਿਰ-ਸੰਕਲਪ ਹੋ ਕੇ ਆਪਣਾ ਘੜਾ ਸਿੱਧਾ ਰੱਖੀਏ। ਸੰਕਲਪਾਂ ਕਾਰਨ, ਫ਼ਰੇਬ ਕਾਰਨ, ਮਨ ਦੀ ਮਾੜੀ ਸੋਚ ਕਾਰਨ, ਸਿੱਧੇ ਘੜੇ ਦਾ ਵੀ ਤਲਾ ਟੁੱਟ ਕੇ ਕਿਰਪਾ ਦ੍ਰਿਸ਼ਟੀ ਦੇ ਮੀਂਹ ਦਾ ਜਲ ਹੇਠਾਂ ਵਹਿ ਜਾਵੇਗਾ :

**ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥**
**ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥**

*(ਵਾਰ ਮਲਾਰ, ਮ: ੩, ਅੰਗ ੧੨੮੨)*

ਇਹ ਵੀ ਧਿਆਨ ਰੱਖਣਾ ਹੈ ਕਿ ਘੜੇ ਦਾ ਤਲਾ ਟੁੱਟਾ ਹੋਇਆ ਤਾਂ ਨਹੀਂ, ਇਹ ਵੀ ਵੇਖਣਾ ਹੈ ਕਿ ਘੜਾ ਮੂਧਾ ਪਿਆ ਹੋਇਆ ਤਾਂ ਨਹੀਂ, ਤਾਂ ਜੋ ਜਦੋਂ ਉਸ ਦੀ ਕਿਰਪਾ ਹੋਵੇ, ਉਦੋਂ ਵੀ ਨਾ ਭਰੇ। ਹਰ ਜੀਵ ਉੱਤੇ ਦਿਨ ਰਾਤ ਅਕਾਲ ਪੁਰਖ ਦੀ ਕਿਰਪਾ ਦੀ ਬਾਰਸ਼ ਹੋ ਰਹੀ ਹੈ, ਪਰ ਅਸੀਂ ਪੁੱਠੇ-ਸਿੱਧੇ, ਟੇਢੇ-ਮੇਢੇ ਵਿਚਾਰ ਹੋਣ ਕਾਰਨ ਵਾਂਝੇ ਰਹਿ ਜਾਂਦੇ ਹਾਂ। ਇਹ ਵੀ ਵੇਖਣਾ ਹੈ ਕਿ ਸਾਡਾ ਘੜਾ ਕੱਚਾ ਤਾਂ ਨਹੀਂ ? ਜੇ ਘੜਾ ਕੱਚਾ ਹੋਵੇਗਾ ਤਾਂ ਪਾਣੀ ਨਾਲ ਗਲ ਜਾਵੇਗਾ, ਕਿਰਪਾ ਨਹੀਂ ਹੋ ਸਕੇਗੀ। ਇਸ ਤਰ੍ਹਾਂ ਅਸੀਂ ਆਪਣੀ

ਗ਼ਲਤੀ ਕਾਰਨ ਉਸ ਦੀ ਕਿਰਪਾ ਨੂੰ ਹਾਸਲ ਨਹੀਂ ਕਰ ਸਕਾਂਗੇ। ਅਸੀਂ ਜੋ ਕੁਝ ਪਾਵਾਂਗੇ ਤਾਂ ਕੇਵਲ ਉਸ ਦੀ ਕਿਰਪਾ ਨਾਲ ਤੇ ਜੇ ਗਵਾਵਾਂਗੇ ਤਾਂ ਆਪਣੀ ਗ਼ਲਤੀ ਦੇ ਕਾਰਨ:

**ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ॥**
**ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ॥**

*(ਵਾਰ ਮਲਾਰ, ਮ: ੩, ਅੰਗ ੧੨੮੨)*

ਸਮਰਪਣ ਦੇ ਰਾਹ 'ਤੇ ਇਹ ਵੀ ਚੇਤੇ ਰੱਖਣਾ ਪਵੇਗਾ ਕਿ ਅਸੀਂ ਆਪਣੀ ਕਿਸੇ ਗ਼ਲਤੀ ਕਾਰਨ ਕੁਝ ਗਵਾ ਤਾਂ ਨਹੀਂ ਰਹੇ। ਇਸ ਤਰ੍ਹਾਂ ਹੰਕਾਰ ਦੀ ਥਾਂ ਨਹੀਂ ਰਹੇਗੀ। ਜੋ ਕੁਝ ਵੀ ਅਕਾਲ ਪੁਰਖ ਨੇ ਸਾਨੂੰ ਦਿੱਤਾ ਹੈ, ਉਸੇ ਵਿੱਚੋਂ ਕਿਸੇ ਨੂੰ ਦੇ ਕੇ ਸਾਨੂੰ ਦਾਤਾ ਜਾਂ ਦਾਨੀ ਅਖਵਾਉਣ ਦਾ ਕੀ ਹੱਕ ਹੈ? ਦਾਤਾ ਤਾਂ ਕੇਵਲ ਇਕ ਹੀ ਹੈ, ਜੋ ਸਭ ਨੂੰ ਦੇ ਰਿਹਾ ਹੈ, ਪਰ ਅਸੀਂ ਉਸ ਦੇ ਦਿੱਤੇ ਵਿੱਚੋਂ ਕੁਝ ਦੇ ਕੇ ਦਾਨੀ ਅਖਵਾਉਂਦੇ ਹਾਂ, ਵਿਖਾਵਾ ਕਰਦੇ ਹਾਂ, ਕੁਝ ਹੋਰ ਪਾਉਣ ਦੀ ਇੱਛਾ ਰੱਖਦੇ ਹਾਂ। ਗੁਰਦੁਆਰੇ ਜਾਂਦੇ ਹਾਂ ਤਾਂ ਕੇਵਲ ਇਹ ਜਤਾਉਣ ਲਈ ਕਿ ਅਸੀਂ ਧਾਰਮਿਕ ਆਦਮੀ ਹਾਂ ਤਾਂ ਜੋ ਸਾਨੂੰ ਦੇਖ ਕੇ ਲੋਕ ਵੀ ਸਾਨੂੰ ਧਾਰਮਿਕ ਕਹਿਣਗੇ। ਪਰ ਸਾਡੀ ਅਵਸਥਾ ਤਾਂ ਉਸ ਅੰਨ੍ਹੇ, ਬੋਲ਼ੇ ਆਦਮੀ ਵਾਂਗ ਹੈ ਜੋ ਗੁਰਦੁਆਰੇ ਜਾਂ ਮੰਦਰ ਤਾਂ ਜ਼ਰੂਰ ਜਾਂਦਾ ਹੈ ਪਰ ਨਾ ਕੁਝ ਸੁਣਦਾ ਹੈ, ਨਾ ਕੁਝ ਵੇਖਦਾ ਹੈ, ਬੱਸ ਸਮਝ ਲਵੋ ਅਸੀਂ ਵੀ ਇਹੋ ਕੁਝ ਕਰ ਰਹੇ ਹਾਂ। ਇਸ ਤਰ੍ਹਾਂ ਕੁਝ ਲਾਭ ਨਹੀਂ ਹੋਣਾ, ਹੰਕਾਰ ਹੀ ਆਵੇਗਾ। ਅਸੀਂ ਅਕਾਲ ਪੁਰਖ ਨਾਲ ਸੌਦੇਬਾਜ਼ੀ ਕਰ ਰਹੇ ਹਾਂ। ਦਾਨ ਤੇ ਸੌਦੇਬਾਜ਼ੀ ਵਿਚ ਫ਼ਰਕ ਹੈ, ਜਾਨਣਹਾਰ ਸਭ ਕੁਝ ਜਾਣਦਾ ਹੈ:

**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥**

*(ਵਾਰ ਆਸਾ ਮਹਲਾ ੧, ਅੰਗ ੪੬੬)*

ਸਾਡੀ ਤਾਂ ਇਹ ਹਾਲਤ ਹੈ। ਓਸ਼ੋ ਰਜਨੀਸ਼ ਜੀ ਨੇ ਆਪਣੇ ਵਿਚਾਰ ਦੱਸਦਿਆਂ ਇਕ ਉਦਾਹਰਣ ਦਿੰਦਿਆਂ ਦੱਸਿਆ ਕਿ ਕਿਸੇ ਸੌਦਾਗਰ ਦਾ ਜਹਾਜ਼ ਡੁੱਬ ਰਿਹਾ ਸੀ। ਉਸ ਨੇ ਅਕਾਲ ਪੁਰਖ ਪਾਸ ਬੇਨਤੀ ਕੀਤੀ ਕਿ ਜੇ ਮੇਰਾ ਜਹਾਜ਼ ਬਚ ਜਾਵੇ ਤਾਂ ਮੈਂ ਆਪਣਾ ਸਾਰਾ ਮਹੱਲ ਵੇਚ ਕੇ ਉਸ ਦੀ ਕੀਮਤ ਗ਼ਰੀਬਾਂ ਨੂੰ ਵੰਡਾਂਗਾ। ਅਕਾਲ ਪੁਰਖ ਦੀ ਕਿਰਪਾ ਹੋਈ, ਜਹਾਜ਼ ਬੰਨੇ ਲੱਗ ਗਿਆ। ਹੁਣ ਸੌਦਾਗਰ ਨੇ ਸੋਚਿਆ ਕਿ ਜਹਾਜ਼ ਨੇ ਤਾਂ ਬੰਨੇ ਲੱਗ ਹੀ ਜਾਣਾ ਸੀ, ਐਵੇਂ ਲੋਕਾਂ ਵਿਚ ਪੁਕਾਰ ਕੀਤੀ, ਪਰ ਹੁਣ ਕਿਉਂਕਿ ਜੋ ਲੋਕ ਉਸ ਵੇਲੇ ਜਹਾਜ਼ ਵਿਚ ਸਨ, ਉਨ੍ਹਾਂ ਉਸ ਦੀ ਇਹ ਗੱਲ ਸੁਣ ਲਈ ਸੀ ਕਿ ਜੇ ਜਹਾਜ਼ ਕੰਢੇ ਲੱਗ ਜਾਵੇ ਤਾਂ ਆਪਣਾ ਮਹੱਲ ਵੇਚ ਕੇ ਸਾਰਾ ਧਨ ਗ਼ਰੀਬਾਂ ਵਿਚ ਵੰਡ ਦੇਵੇਗਾ। ਇਸ ਲੋਕ-ਲੱਜਿਆ ਤੋਂ ਬਚਣ ਲਈ ਉਸ ਨੇ ਇਕ ਤਰਕੀਬ ਸੋਚੀ

ਤੇ ਇਕ ਬਿੱਲੀ ਮਹੱਲ ਦੇ ਦਰਵਾਜ਼ੇ ਅੱਗੇ ਬੰਨ੍ਹ ਕੇ ਢੰਡੋਰਾ ਪਿੱਟਵਾ ਦਿੱਤਾ ਕਿ ਬਿੱਲੀ ਤੇ ਮਹੱਲ ਇਕੱਠਾ ਹੀ ਵੇਚਿਆ ਜਾਵੇਗਾ। ਬਿੱਲੀ ਦੀ ਕੀਮਤ ਦਸ ਲੱਖ ਰੁਪਏ ਤੇ ਮਹੱਲ ਦੀ ਕੀਮਤ ਇਕ ਰੁਪਇਆ। ਮਹੱਲ ਖ਼ਰੀਦਣ ਵਾਲੇ ਲੋਕ ਹੈਰਾਨ ਤਾਂ ਹੋਏ, ਪਰ ਉਨ੍ਹਾਂ ਨੂੰ ਇਸ ਨਾਲ ਕੀ ਵਾਸਤਾ, ਮਹੱਲ ਤਾਂ ਦਸ ਲੱਖ ਰੁਪਏ ਦਾ ਹੀ ਹੈ ਸੀ, ਖ਼ਰੀਦ ਲਿਆ। ਪਰ ਉਸ ਸੌਦਾਗਰ ਦੀ ਚਤੁਰਾਈ ਵੇਖੋ, ਉਸ ਨੇ ਮਹੱਲ ਨਾਲ ਬਿੱਲੀ ਵੇਚ ਕੇ ਮਹੱਲ ਦਾ ਇਕ ਰੁਪਇਆ ਤਾਂ ਕਿਸੇ ਗ਼ਰੀਬ ਨੂੰ ਦੇ ਦਿੱਤਾ ਤੇ ਬਿੱਲੀ ਦਾ ਮੁੱਲ ਦਸ ਲੱਖ ਪਾ ਕੇ ਇਹ ਦਸ ਲੱਖ ਰੁਪਇਆ ਬਚਾ ਲਿਆ। ਅਸੀਂ ਅਜਿਹੀਆਂ ਚਤੁਰਾਈਆਂ ਅਕਾਲ ਪੁਰਖ ਨਾਲ ਕਰਦੇ ਹਾਂ, ਇਸ ਤਰ੍ਹਾਂ ਸਾਡੇ 'ਤੇ ਅਕਾਲ ਪੁਰਖ ਦੀ ਕਿਰਪਾ ਕਿਵੇਂ ਹੋਵੇਗੀ ? ਸਾਨੂੰ ਤਾਂ ਪਹਿਲਾਂ ਉਸ ਦੀ ਕਿਰਪਾ ਦਾ ਪਾਤਰ ਬਣਨਾ ਪਵੇਗਾ। ਪੰਚਮ ਪਾਤਿਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਨ ਕਰ ਰਹੇ ਹਨ :

**ਛਾਡਿ ਵਿਡਾਣੀ ਤਾਤਿ ਮੂੜੇ ॥**
**ਈਹਾ ਬਸਨਾ ਰਾਤਿ ਮੂੜੇ ॥**
**ਮਾਇਆ ਕੇ ਮਾਤੇ ਤੈ ਉਠਿ ਚਲਨਾ ॥**
**ਰਾਚਿ ਰਹਿਓ ਤੂ ਸੰਗਿ ਸੁਪਨਾ ॥** *(ਰਾਮਕਲੀ ਮ: ੫, ਅੰਗ ੮੮੯)*

ਇਹ ਜਗਤ ਸਰਾਂ ਹੈ। ਇਹ ਮੰਜ਼ਲ ਨਹੀਂ ਹੈ, ਕੇਵਲ ਪੜਾਅ ਹੈ। ਇਸ ਨੂੰ ਸਰਾਂ ਸਮਝਣਾ ਹੈ ਤੇ ਇਥੇ ਰੁਕੇ ਰਹਿਣ ਦਾ ਵਿਚਾਰ ਨਹੀਂ ਬਣਾਉਣਾ, ਸਗੋਂ ਇਥੋਂ ਅੱਗੇ ਜਾਣ ਬਾਰੇ ਸੋਚਣਾ ਹੈ। ਜੇ ਸਾਨੂੰ ਇਹ ਯਾਦ ਰਹੇ ਕਿ ਅਸੀਂ ਸਰਾਂ ਵਿਚ ਰਹਿ ਰਹੇ ਹਾਂ ਤਾਂ ਸਾਡੇ ਬਹੁਤ ਸਾਰੇ ਕੰਮ ਜਿਨ੍ਹਾਂ ਵਿਚ ਅਸੀਂ ਰੁੱਝੇ ਹੋਏ ਹਾਂ ਤੇ ਜਿਨ੍ਹਾਂ ਦੇ ਕਰਨ ਨਾਲ ਸਾਡੇ ਚੰਗੇ ਮਾੜੇ ਕਰਮ ਬਣ ਰਹੇ ਹਨ, ਉਨ੍ਹਾਂ ਤੋਂ ਅਤੇ ਜਗਤ ਦੀ ਮਾਇਆ ਦੇ ਜਾਲ ਤੋਂ ਵੀ ਬਚ ਸਕਾਂਗੇ। ਨਹੀਂ ਤਾਂ ਇਸ ਜਗਤ ਰੂਪੀ ਸਰਾਂ ਵਿੱਚੋਂ ਇਕ ਦਿਨ ਸਾਨੂੰ ਜਬਰੀ ਕੱਢ ਦਿੱਤਾ ਜਾਵੇਗਾ, ਪਰ ਜੋ ਕਰਮ ਅਸੀਂ ਇਸ ਜਗਤ ਰੂਪੀ ਸਰਾਂ ਵਿਚ ਰਹਿੰਦਿਆਂ ਕੀਤੇ, ਉਹ ਬਣੇ ਰਹਿਣਗੇ ਤੇ ਸਾਡਾ ਲੇਖਾ ਬਣ ਜਾਣਗੇ। ਅਸੀਂ ਠਹਿਰੇ ਹੋਏ ਸਰਾਂ ਵਿਚ ਹਾਂ, ਪਰ ਸਾਡਾ ਵਰਤਾਓ ਅਜਿਹਾ ਹੈ, ਜਿਵੇਂ ਅਸੀਂ ਕਿਸੇ ਪੱਕੇ ਤੌਰ 'ਤੇ ਰਹਿਣ ਵਾਲੀ ਥਾਂ 'ਤੇ ਬੈਠੇ ਹਾਂ, ਸਾਡੀ ਇਹ ਗ਼ਲਤ ਸੋਚਣੀ ਬਣ ਗਈ ਹੈ। ਇਹ ਸਰਾਂ ਤਾਂ ਸਾਡੀ ਹੈ ਹੀ ਨਹੀਂ ਤੇ ਇਕ ਦਿਨ ਛੱਡਣੀ ਪਵੇਗੀ, ਅਰਥਾਤ ਜੇ ਅਸੀਂ ਸਮਝ ਲਵਾਂਗੇ ਕਿ ਜੀਵਨ ਸੁਪਨਾ ਹੈ ਤਾਂ ਸਮਝੋ ਅਸੀਂ ਆਪਣੇ ਜੀਵਨ ਨੂੰ ਸੁਧਾਰ ਸਕਾਂਗੇ, ਪਰ ਅਸੀਂ ਇਸ ਸਰਾਂ ਨੂੰ ਘਰ ਬਣਾ ਕੇ ਬੈਠੇ ਹੋਏ ਹਾਂ। ਸਾਨੂੰ ਇਸ ਗੱਲ ਦੀ ਸਮਝ ਵੀ ਹੈ ਕਿ ਇਹ ਘਰ ਸਰਾਂ ਹੈ, ਛੱਡ ਜਾਣਾ ਹੈ, ਪਰ ਸਾਨੂੰ ਇਸ ਦੇ ਛੱਡਣ ਵਿਚ ਔਖਿਆਈ ਜਾਪਦੀ ਹੈ। ਜੇ ਆਪਣੇ

ਆਪ ਇਸ ਨੂੰ ਛੱਡ ਦਿੱਤੇ ਜਾਣ ਦਾ ਵਿਚਾਰ ਬਣ ਜਾਵੇ ਤਾਂ ਚੰਗਾ ਹੈ, ਨਹੀਂ ਤਾਂ ਜ਼ੋਰ ਨਾਲ ਛੱਡਣੀ ਪਵੇਗੀ ਤੇ ਉਸ ਦਾ ਫਲ ਵੱਖਰਾ ਹੋਵੇਗਾ, ਕਿਉਂਕਿ ਇਸ ਜਗਤ ਵਿਚ ਸੰਸਾਰਕ ਮਿਲਾਪ ਝੂਠਾ ਹੈ ਤੇ ਇਸ ਸਰਾਂ ਤੋਂ ਉਪਰਾਮ ਹੋਣਾ ਹੈ। ਕੇਵਲ ਸਦੀਵੀ ਸੁਖ ਦੇਣ ਵਾਲੇ ਅਕਾਲ ਪੁਰਖ ਨਾਲ ਹੀ ਪਿਆਰ ਕਰਨਾ ਹੈ। ਅਕਾਲ ਪੁਰਖ ਸਾਡਾ ਕੰਤ ਹੈ, ਅਸੀਂ ਸਭ ਉਸ ਦੀਆਂ ਇਸਤਰੀਆਂ ਹਾਂ। ਉਹ ਸਾਡੀ ਪਾਲਣਾ ਕਰਦਾ ਹੈ, ਹਰ ਤਰ੍ਹਾਂ ਨਾਲ ਦੇਖ-ਭਾਲ ਕਰਦਾ ਹੈ, ਪਰ ਤਾਂ ਹੀ ਜੇ ਅਸੀਂ ਪਤੀਬਰਤਾ ਤੇ ਸੁਹਾਗਣ ਇਸਤਰੀਆਂ ਦੀ ਤਰ੍ਹਾਂ ਅਕਾਲ ਪੁਰਖ ਨੂੰ ਪਤੀ ਪਰਮੇਸ਼ਰ ਮੰਨ ਕੇ ਭਜਨ ਬੰਦਗੀ ਕਰਦੇ ਹਾਂ। ਜੇਕਰ ਸਾਨੂੰ ਇਹ ਗੱਲ ਚੇਤੇ ਨਹੀਂ ਆਈ, ਅਕਾਲ ਪੁਰਖ ਨੂੰ ਪਤੀ ਮੰਨ ਕੇ ਬੰਦਗੀ ਨਹੀਂ ਕੀਤੀ ਤਾਂ ਉਸ ਦਾ ਸਾਨੂੰ ਮਿਲਾਪ ਨਹੀਂ ਹੋਵੇਗਾ। ਜੇ ਸਾਨੂੰ ਉਸ ਦੇ ਮਿਲਾਪ, ਨਾਮ-ਰਸ, ਨਾਮ-ਜਸ ਦਾ ਸਵਾਦ ਨਹੀਂ ਆਇਆ ਤਾਂ ਫੇਰ ਅਖ਼ੀਰ ਵਿਚ ਸਾਨੂੰ ਵੀ ਪਛਤਾਉਣਾ ਹੀ ਪਵੇਗਾ। ਜਿਵੇਂ ਹੁਕਮ ਹੈ:

**ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥**
**ਹਾਥ ਪਛੋੜੇ ਸਿਰੁ ਧੁਣੈ ਜਬ ਰੈਣਿ ਵਿਹਾਣੀ ॥**
**ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥**
**ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥**

*(ਤਿਲੰਗ ਮ: ੧, ਅੰਗ ੭੨੫)*

ਤੇ ਏਸੇ ਤਰ੍ਹਾਂ ਜੀਵ ਨੂੰ ਵੀ ਅਖ਼ੀਰ ਵਿਚ ਪਛਤਾਉਣਾ ਪਵੇਗਾ, ਪਰ ਫੇਰ ਪਛਤਾਵੇ ਨਾਲ ਕੁਝ ਨਹੀਂ ਬਣੇਗਾ, ਕਿਉਂਕਿ ਮਿਲਿਆ ਸਮਾਂ ਬੀਤ ਜਾਣ ਨਾਲ ਫੇਰ ਉਦੋਂ ਹੀ ਮੇਲ ਹੋ ਸਕੇਗਾ, ਬੰਦਗੀ ਹੋ ਸਕੇਗੀ ਜਦੋਂ ਫੇਰ ਮਨੁੱਖੀ-ਜੀਵਨ ਮਿਲਣ ਦੀ ਵਾਰੀ ਆਵੇਗੀ। ਇਸ ਬਾਰੇ ਤਾਂ ਹੁਣੇ ਹੀ ਵਿਚਾਰ ਕਰਨੀ ਬਣਦੀ ਹੈ, ਜਿਵੇਂ ਕਿਸੇ ਉਦਾਸੀ ਸਾਧੂ ਨੇ ਗ੍ਰਹਿਸਤ ਧਾਰਨ ਨਹੀਂ ਕੀਤਾ, ਗ੍ਰਹਿਸਤ ਦੀ ਲਾਲਸਾ ਵਿਚ ਹੀ ਅੰਤਮ ਸਮਾਂ ਆ ਗਿਆ। ਤਾਂ ਤੇ ਅਖ਼ੀਰ ਵਿਚ ਗ੍ਰਹਿਸਤੀ ਜੀਵਨ ਦੇ ਸੁੱਖਾਂ ਦਾ ਖ਼ਿਆਲ ਕਰ ਕੇ ਪਛਤਾਵਾ ਹੀ ਰਹਿ ਜਾਵੇਗਾ ਕਿ ਗ੍ਰਹਿਸਤੀ ਜੀਵਨ ਚੰਗਾ ਸੀ, ਅਪਣਾਇਆ ਨਹੀਂ। ਪਰ ਇਹ ਮੌਕਾ ਤਾਂ ਫੇਰ ਉਦੋਂ ਹੀ ਹੱਥ ਆਵੇਗਾ, ਜਦੋਂ ਫੇਰ ਮਨੁੱਖੀ-ਜੀਵਨ ਮਿਲਣ ਦੀ ਵਾਰੀ ਆਵੇਗੀ। ਅਕਾਲ ਪੁਰਖ ਤੋਂ ਅਸੀਂ ਵਿਛੜੇ ਹੋਏ ਹਾਂ ਤੇ ਇਹ ਮਿਲਾਪ ਕੇਵਲ ਮਨੁੱਖੀ-ਜਾਮੇ ਵਿਚ ਹੀ ਨਾਮ-ਸਿਮਰਨ ਦੀ ਘਾਲ ਕਮਾਈ ਕਰ ਕੇ ਹੋਵੇਗਾ ਤੇ ਸਾਡਾ ਜੀਵਨ ਵੀ ਤਾਂ ਹੀ ਸਫਲ ਸਮਝਿਆ ਜਾਵੇਗਾ, ਨਹੀਂ ਤਾਂ ਜੀਵਨ ਵਿਅਰਥ ਹੋਵੇਗਾ। ਕੇਵਲ ਜਦੋਂ ਸਾਡੀ ਅਕਾਲ ਪੁਰਖ ਨਾਲ ਸਾਰੀ ਬਾਹਰਲੀ ਤੇ ਅੰਦਰਲੀ ਦੂਰੀ ਮਿਟ ਜਾਵੇਗੀ, ਉਥੇ ਹੀ ਮਿਲਣਾ ਪੂਰਾ ਹੋਵੇਗਾ, ਉਥੇ ਸਾਡੀ ਤ੍ਰਿਪਤੀ ਹੋਵੇਗੀ। ਅਸੀਂ ਚੰਗਾ ਕੰਮ ਕਰਨ ਲੱਗੇ ਸੋਚਦੇ ਹਾਂ, ਪਰ

ਉਸ ਦੇ ਕਰਨ ਵਿਚ ਦੇਰੀ ਕਰ ਦਿੰਦੇ ਹਾਂ। ਇਸ ਦੇ ਉਲਟ ਕੋਈ ਮਾੜਾ ਕਰਮ ਕਰਦੇ ਸੋਚਦੇ ਨਹੀਂ ਤੇ ਝਟਪਟ ਕਰ ਦਿੰਦੇ ਹਾਂ। ਚਾਹੀਦਾ ਤਾਂ ਇਹ ਹੈ ਕਿ ਮਾੜਾ ਕਰਮ ਕਰਨ ਲੱਗੇ ਸੋਚੀਏ, ਇਸ ਵਿਚ ਦੇਰੀ ਕਰੀਏ, ਸ਼ਾਇਦ ਦੇਰੀ ਕਰਨ ਨਾਲ ਇਹ ਮਾੜਾ ਕਰਮ ਕਰਨ ਤੋਂ ਬਚ ਸਕੀਏ ਤੇ ਚੰਗਾ ਕੰਮ ਝੱਟ ਕਰ ਲਈਏ, ਕਿਉਂਕਿ ਇਸ ਵਿਚ ਦੇਰੀ ਕਰਨ ਨਾਲ ਹੋ ਸਕਦਾ ਹੈ ਕਿ ਅਸੀਂ ਚੰਗਾ ਕੰਮ ਨਾ ਕਰ ਸਕੀਏ:

**ਨਹ ਬਿਲੰਬ ਧਰਮੰ ਬਿਲੰਬ ਪਾਪੰ ॥**
**ਦ੍ਰਿੜੰਤ ਨਾਮੰ ਤਜੰਤ ਲੋਭੰ ॥**
**ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ ॥**

*(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੪)*

ਭਾਵ, ਧਰਮ ਦਾ ਕਰਮ ਕਰਨ ਲੱਗਿਆਂ ਦੇਰ ਕਰਨੀ ਜਾਂ ਸੋਚਣਾ ਨਹੀਂ ਚਾਹੀਦਾ। ਪਰ ਪਾਪ, ਮਾੜੇ ਕਰਮ ਕਰਨ ਲੱਗਿਆਂ ਜ਼ਰੂਰ ਦੇਰ ਕਰਨੀ ਤੇ ਸੋਚਣਾ ਚਾਹੀਦਾ ਹੈ। ਲੋਭ ਲਾਲਚ ਛੱਡ ਕੇ ਨਾਮ ਜਪਣਾ ਤੇ ਸੰਤਾਂ ਦੀ ਸ਼ਰਣ ਜਾਣ ਨਾਲ ਦੁੱਖਾਂ-ਕਲੇਸ਼ਾਂ ਦਾ ਨਾਸ ਹੋ ਜਾਂਦਾ ਹੈ।

ਇਥੇ ਇਹ ਸਮਝ ਲੈਣਾ ਵੀ ਜ਼ਰੂਰੀ ਹੈ ਕਿ ਅਜਿਹਾ ਸਭ ਕੁਝ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਨਾਲ ਹੀ ਹੋਣਾ ਹੈ ਤਾਂ ਉਸ ਦੇ ਹੁਕਮ ਅੰਦਰ 'ਸਤਿ ਬਚਨ' ਕਹਿ ਕੇ ਨਿਉਣਾ ਹੀ ਬਣਦਾ ਹੈ। ਹਰੇਕ ਜੀਵ ਨੂੰ ਆਪਣੇ ਆਪ ਨੂੰ ਅਕਾਲ ਪੁਰਖ ਦੀ ਰਜ਼ਾ ਦੇ ਸਾਹਮਣੇ ਇਕ ਸਿਫ਼ਰ ਜਾਂ ਇਸ ਤੋਂ ਵੀ ਘੱਟ ਗਿਣਤੀ ਦਾ ਸਮਝ ਲੈਣਾ ਚਾਹੀਦਾ ਹੈ। ਸਾਡੇ ਨਿਤਾਪ੍ਰਤੀ ਜੀਵਨ ਵਿਚ ਵੀ ਇਹ ਗੱਲ ਵੇਖਣ ਵਿਚ ਆ ਰਹੀ ਹੈ ਕਿ ਸਾਡੇ ਯਤਨ ਕਰਨ 'ਤੇ ਵੀ ਜੋ ਕੁਝ ਅਸੀਂ ਕਰਨਾ ਚਾਹੁੰਦੇ ਹਾਂ, ਉਸ ਤਰ੍ਹਾਂ ਨਹੀਂ ਹੁੰਦਾ, ਕਿਉਂਕਿ ਸਭ ਕੁਝ ਕਰਨਹਾਰ ਅਕਾਲ ਪੁਰਖ ਆਪ ਹੀ ਕਰਦਾ ਹੈ ਤੇ ਸਭ ਕੁਝ ਉਸ ਦੇ ਹੁਕਮ ਵਿਚ ਹੀ ਹੋਣਾ ਹੈ:

**ਜੋ ਕਿਛੁ ਕਰਣਾ ਸੁ ਕਰਿ ਰਹਿਆ ॥** *(ਅੰਗ ੯੦੭)*

ਹਾਂ, ਕਈ ਵਾਰ ਕੋਈ ਕੰਮ ਸਾਡੀ ਮਰਜ਼ੀ ਅਨੁਸਾਰ ਵੀ ਹੋ ਜਾਂਦਾ ਹੈ ਤਾਂ ਅਸੀਂ ਸਮਝ ਲੈਂਦੇ ਹਾਂ ਕਿ ਇਹ ਕੰਮ ਅਸੀਂ ਕੀਤਾ, ਪਰ ਅਸਲ ਵਿਚ ਹਰ ਕੰਮ ਦੇ ਕਰਨ ਵਾਲਾ ਅਕਾਲ ਪੁਰਖ ਆਪ ਹੀ ਹੈ। ਜੋ ਕੰਮ ਉਸ ਨੇ ਕਰਨਾ ਹੁੰਦਾ ਹੈ, ਸਾਡੇ ਵਿਚ ਇੱਛਾ ਪੈਦਾ ਕਰ ਕੇ ਆਪ ਲਾਂਭੇ ਹੋ ਜਾਂਦਾ ਹੈ। ਕਈ ਕੰਮ ਸੁਤੇਸਿਧ ਹੀ ਹੁੰਦੇ ਜਾਂਦੇ ਹਨ। ਇਸ ਲਈ ਇਹ ਸਮਝ ਲੈਣਾ ਚਾਹੀਦਾ ਹੈ ਕਿ ਹਰ ਕੰਮ ਨਿਯਤ ਨਿਸਚਿਤ ਹੈ ਤੇ ਸਮੇਂ ਸਮੇਂ ਸਿਰ ਆਪੇ ਹੋ ਰਿਹਾ ਹੈ, ਸਾਨੂੰ ਇਸ ਵਿੱਚੋਂ ਆਪਣੀ ਚਤੁਰਾਈ ਛੱਡ ਦੇਣੀ ਚਾਹੀਦੀ ਹੈ। ਅਸੀਂ ਤੀਰਥ

ਜਾਂਦੇ ਹਾਂ ਤਾਂ ਹੰਕਾਰ ਕਰਦੇ ਹਾਂ। ਅਸੀਂ ਕਹਿੰਦੇ ਹਾਂ ਕਿ ਅਸੀਂ ਤੀਰਥ ਨ੍ਹਾਤੇ ਹਾਂ, ਇਹ ਸਾਡਾ ਕਰਮ ਵਿਅਰਥ ਹੈ। ਇਹ ਅਕਾਲ ਪੁਰਖ ਨੂੰ ਨਹੀਂ ਭਾਵੇਗਾ। ਜੇ ਅਸੀਂ ਭਗਤੀ ਕਿਸੇ ਮੰਗ ਲਈ ਕਰਦੇ ਹਾਂ ਤਾਂ ਵੀ ਵਿਅਰਥ ਹੈ। ਜੇ ਅਸੀਂ ਮੌਤ ਦੇ ਡਰ ਕਾਰਨ ਜਾਂ ਦੁੱਖਾਂ ਤੋਂ ਬਚਣ ਕਾਰਨ ਭਗਤੀ ਕਰਦੇ ਹਾਂ ਤਾਂ ਉਹ ਵੀ ਵਿਅਰਥ ਹੈ, ਕਿਉਂਕਿ ਇਸ ਤਰ੍ਹਾਂ ਅਸੀਂ ਆਪਣੇ ਅਸਲੀ ਨਿਸ਼ਾਨੇ ਤੋਂ ਖੁੰਝ ਰਹੇ ਹੁੰਦੇ ਹਾਂ। ਸਾਡਾ ਅਕਾਲ ਪੁਰਖ 'ਤੇ ਭਰੋਸਾ ਨਹੀਂ, ਸ਼ੱਕ ਹੈ। ਅਜਿਹੀ ਹਾਲਤ ਵਿਚ ਸਾਡਾ ਅਕਾਲ ਪੁਰਖ ਨਾਲ ਪ੍ਰੇਮ ਨਹੀਂ ਹੋ ਸਕਦਾ, ਕਿਉਂਕਿ ਸਾਨੂੰ ਮੌਤ ਦਾ ਡਰ ਹੈ, ਦੁੱਖਾਂ ਦਾ ਡਰ ਹੈ। ਅਸੀਂ ਉਸ ਡਰ ਨੂੰ ਦੂਰ ਕਰਨ ਲਈ ਆਪਣੀ ਮੰਗ ਲਈ ਭਗਤੀ ਕਰਦੇ ਹਾਂ। ਜੇ ਅਸੀਂ ਸਭ ਡਰ, ਸ਼ੱਕ ਲਾਹ ਕੇ ਅਕਾਲ ਪੁਰਖ 'ਤੇ ਭਰੋਸਾ ਕਰਾਂਗੇ, ਉਸ ਦੇ ਹੁਕਮਾਂ ਵਿਚ ਚੱਲਾਂਗੇ, ਅਕਾਲ ਪੁਰਖ ਦੇ ਪ੍ਰੇਮ ਤੋਂ ਬਿਨਾਂ ਸਭ ਇੱਛਾਵਾਂ ਤਿਆਗ ਕੇ, ਨਿਡਰ ਹੋ ਕੇ ਰਹਾਂਗੇ ਤਾਂ ਅਕਾਲ ਪੁਰਖ ਵੀ ਸਾਡੇ ਨਾਲ ਪ੍ਰੇਮ ਕਰੇਗਾ:

**ਡਰੀਐ ਜੇ ਡਰੁ ਹੋਵੈ ਹੋਰੁ ॥**
**ਡਰਿ ਡਰਿ ਡਰਣਾ ਮਨ ਕਾ ਸੋਰੁ ॥** *(ਗਉੜੀ ਗੁਆਰੇਰੀ ਮ: ੧, ਅੰਗ ੧੫੧)*

**ਜਿਸ ਦਾ ਸਾਹਿਬੁ ਡਾਢਾ ਹੋਇ ॥**
**ਤਿਸ ਨੋ ਮਾਰਿ ਨ ਸਾਕੈ ਕੋਇ ॥**
**ਸਾਹਿਬ ਕੀ ਸੇਵਕੁ ਰਹੈ ਸਰਣਾਈ ॥**
**ਆਪੇ ਬਖਸੇ ਦੇ ਵਡਿਆਈ ॥**
**ਤਿਸ ਤੇ ਊਪਰਿ ਨਾਹੀ ਕੋਇ ॥**
**ਕਉਣੁ ਡਰੈ ਡਰੁ ਕਿਸ ਕਾ ਹੋਇ ॥** *(ਬਿਲਾਵਲੁ ਮਹਲਾ ੩, ਅੰਗ ੮੪੨)*

**ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਏ ॥**
*(ਵਾਰ ਗਉੜੀ ਮ: ੪, ਅੰਗ ੩੦੮)*

ਤਾਂ ਤੇ ਕਿਸੇ ਦੇ ਡਰ ਭਉ ਤੋਂ ਬਿਨਾਂ ਹੀ ਅਕਾਲ ਪੁਰਖ ਨਾਲ ਪ੍ਰੀਤੀ ਜੋੜਨੀ ਹੈ। ਸਾਡੇ ਗੁਰੂ ਸਾਹਿਬ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਜਿਨ੍ਹਾਂ ਦਾ ਇੰਨਾ ਵਿਸ਼ਾਲ ਉਪਦੇਸ਼ ਹੈ, ਜੋ ਚਹੁੰ ਵਰਨਾਂ ਵਾਸਤੇ ਸਾਂਝਾ ਹੈ, ਉਹ ਸਾਨੂੰ ਆਪਣੇ ਉਪਦੇਸ਼ ਰਾਹੀਂ ਨਿਰੰਕਾਰ ਨਾਲ ਜੋੜ ਦਿੰਦੇ ਹਨ। ਸਾਡਾ ਗੁਰੂ ਸਾਹਿਬਾਨ ਨਾਲ ਤੇ ਨਿਰੰਕਾਰ ਅਕਾਲ ਪੁਰਖ ਨਾਲ ਦੋਹਰਾ ਪਿਆਰ ਹੈ। ਜੇ ਅਸੀਂ ਉਨ੍ਹਾਂ ਨਾਲ ਪਿਆਰ ਕਰਾਂਗੇ ਤਾਂ ਉਹ ਵੀ ਅੱਗੋਂ ਸਾਡੇ ਨਾਲ ਇਸ ਤੋਂ ਵੱਧ ਪਿਆਰ ਕਰ ਕੇ ਸਾਨੂੰ ਆਪਣੇ ਨਾਲ ਮੇਲ ਲੈਣਗੇ। ਪਿਆਰ ਤਾਂ ਮੱਛੀ ਵੀ ਪਾਣੀ ਨਾਲ ਕਰਦੀ ਹੈ, ਪਾਣੀ ਤੋਂ ਵਿਛੜ ਕੇ ਜੀਅ ਨਹੀਂ ਸਕਦੀ। ਭੰਵਰੇ ਦਾ ਵੀ ਫੁੱਲ ਦੀ ਸੁਗੰਧੀ ਕਾਰਨ ਫੁੱਲ ਨਾਲ ਪਿਆਰ ਹੈ। ਚਕੋਰ ਦਾ ਚੰਦ ਨਾਲ ਪਿਆਰ ਹੈ। ਬਬੀਹੇ ਦਾ ਸੁਵਾਂਤੀ ਬੂੰਦ ਨਾਲ ਪਿਆਰ ਹੈ, ਪਰ ਇਨ੍ਹਾਂ ਸਭਨਾਂ ਦਾ ਪਿਆਰ ਇਕ

ਪਾਸੇ ਦਾ ਹੈ, ਭਾਵ ਮੱਛੀ ਨੂੰ ਪਾਣੀ ਨਾਲ ਅਥਾਹ ਪਿਆਰ ਹੈ, ਪਰ ਉਸ ਦੇ ਉਲਟ ਪਾਣੀ ਨੂੰ ਮੱਛੀ ਨਾਲ ਕੋਈ ਪਿਆਰ ਨਹੀਂ। ਭੰਵਰੇ ਨੂੰ ਫੁੱਲ ਨਾਲ ਪਿਆਰ ਹੈ, ਪਰ ਫੁੱਲ ਨੂੰ ਭੰਵਰੇ ਨਾਲ ਕੋਈ ਪਿਆਰ ਨਹੀਂ, ਇਸੇ ਤਰ੍ਹਾਂ ਚਕੋਰ ਤੇ ਬਬੀਹੇ ਦੀ ਹਾਲਤ ਹੈ। ਚੰਦ ਨੂੰ ਜਾਂ ਸਵਾਂਤੀ ਬੂੰਦ ਨੂੰ ਇਨ੍ਹਾਂ ਨਾਲ ਕੋਈ ਪਿਆਰ ਨਹੀਂ, ਕੇਵਲ ਮਨੁੱਖੀ ਜੀਵਾਂ 'ਤੇ ਸਤਿਗੁਰਾਂ ਤੇ ਅਕਾਲ ਪੁਰਖ ਦੀ ਇਹ ਬਖ਼ਸ਼ਸ਼ ਹੈ, ਜੋ ਆਪਣਾ ਪਿਆਰ ਬਖ਼ਸ਼ ਕੇ ਜੀਵ ਨੂੰ ਆਪਣੇ ਚਰਨਾਂ ਨਾਲ ਜੋੜ ਲੈਂਦੇ ਹਨ। ਕਿਉਂਕਿ ਇਸ ਪੁਸਤਕ ਦਾ ਸੁਪਨੇ ਨਾਲ ਸੰਬੰਧ ਹੈ, ਇਸ ਲਈ ਅੱਗੇ ਅਸੀਂ ਇਕ ਸਿੱਖ ਦੇ ਜੀਵਨ ਸੰਬੰਧੀ ਕੁਝ ਵਿਚਾਰ ਕਰ ਰਹੇ ਹਾਂ:

ਜਿਸ ਸਿੱਖ ਦੇ ਜੀਵਨ ਦਾ ਪਲਟਾ ਵੀ ਇਕ ਸੁਪਨੇ ਤੋਂ ਆਰੰਭ ਹੋਇਆ, ਜੋ ਸੁਪਨਾ ਵੀ ਸੀ ਤੇ ਭੇਦ ਭਰੀ ਸਚਾਈ ਵੀ ਸੀ। ਉਸ ਦਾ ਸੰਖੇਪ ਹਾਲ ਇਸ ਤਰ੍ਹਾਂ ਹੈ ਕਿ ਉਸ ਸਿੱਖ ਦੀ ਮਾਤਾ ਕੋਈ ਤਿੰਨ ਜਾਂ ਚਾਰ ਸਾਲ ਪਹਿਲਾਂ ਚਲਾਣਾ ਕਰ ਗਈ ਸੀ। ਅਕਤੂਬਰ ੧੯੬੭ ਈ: ਦੀ ਇਕ ਰਾਤ ਨੂੰ ਸੁਪਨੇ ਵਿਚ ਉਸ ਪਾਸ ਆਈ। ਉਸ ਨੇ ਦਰਵਾਜ਼ਾ ਖੜਕਦਾ ਸੁਣਿਆ, ਪਰ ਦਰਵਾਜ਼ਾ ਖੜਕਾਉਣ ਵਾਲਾ ਕੋਈ ਨਾ ਦਿਸਿਆ, ਪਰ ਛੇਤੀ ਹੀ ਉਸ ਦੀ ਮਾਤਾ ਸਾਹਮਣੇ ਆ ਗਈ। ਸੁਪਨੇ ਵਿਚ ਵੀ ਉਸ ਸਿੱਖ ਨੂੰ ਇਹ ਸੋਝੀ ਸੀ ਕਿ ਉਸ ਦੀ ਮਾਤਾ ਅਕਾਲ ਚਲਾਣਾ ਕਰ ਚੁੱਕੀ ਹੈ ਤੇ ਇਸ ਅਨੁਸਾਰ ਹੀ ਆਪਣੀ ਮਾਤਾ ਨੂੰ ਪੁੱਛਿਆ:

***ਪ੍ਰਸ਼ਨ*** : ਮਾਤਾ ਜੀ, ਕੀ ਆਪ ਨੂੰ ਚੜ੍ਹਾਈ ਕਰ ਜਾਣ ਉਪਰੰਤ ਕੋਈ ਤਕਲੀਫ਼ ਧਰਮਰਾਜ ਪੁਰੀ ਵਿਚ ਹੋਈ ?

***ਮਾਤਾ*** : ਨਹੀਂ, ਮੈਨੂੰ ਉਥੇ ਕੋਈ ਤਕਲੀਫ਼ ਨਹੀਂ ਹੈ, ਸਭ ਠੀਕ ਹੈ।

***ਪ੍ਰਸ਼ਨ*** : ਤਾਂ ਫਿਰ ਮਾਤਾ ਜੀ, ਅਜੇ ਤਕ ਆਪ ਦੀ ਮੁਕਤੀ ਕਿਉਂ ਨਹੀਂ ਹੋਈ ?

***ਮਾਤਾ*** : ਮੈਨੂੰ ਧਰਮਰਾਜ ਵੱਲੋਂ ਦੱਸਿਆ ਗਿਆ ਹੈ ਕਿ ਮੇਰੀ ਮੁਕਤੀ ਪੌਣੇ ਵਰ੍ਹੇ ਮਗਰੋਂ ਹੋਵੇਗੀ, ਜਦੋਂ ਤੇਰਾ ਪੁੱਤਰ ਇਥੇ ਆ ਜਾਵੇਗਾ।

***ਪ੍ਰਸ਼ਨ*** : ਕਿਉਂਕਿ ਮਾਤਾ ਦੇ ਚਾਰ ਪੁੱਤਰ ਸਨ, ਉਨ੍ਹਾਂ ਨੂੰ ਪੁੱਛਿਆ ਗਿਆ ਕਿ ਉਸ ਦੇ ਕਿਹੜੇ ਪੁੱਤਰ ਦੀ ਧਰਮਰਾਜ ਪਾਸ ਆਉਣ ਦੀ ਉਡੀਕ ਕੀਤੀ ਜਾ ਰਹੀ ਹੈ ?

***ਮਾਤਾ*** : ਇਸ਼ਾਰਾ ਕਰਦੀ ਹੋਈ ਨੇ ਉਸ ਸਿੱਖ ਨੂੰ ਕਿਹਾ ਕਿ ਤੇਰੀ ਹੀ ਧਰਮਰਾਜ ਪਾਸ ਆਉਣ ਦੀ ਉਡੀਕ ਕੀਤੀ ਜਾ ਰਹੀ ਹੈ।

***ਪ੍ਰਸ਼ਨ*** : ਫੇਰ ਉਸ ਸਿੱਖ ਨੇ ਆਪਣੇ ਪਰਲੋਕ ਸੁਧਾਰ ਚੁੱਕੇ ਪਿਤਾ ਬਾਰੇ ਪੁੱਛਿਆ ਕਿ ਉਹ ਕਿਥੇ ਹਨ ਤੇ ਉਨ੍ਹਾਂ ਦਾ ਕੀ ਹਾਲ ਹੈ ?

***ਮਾਤਾ*** : ਤੁਹਾਡੇ ਪਿਤਾ ਜੀ ਵੀ ਸਾਡੇ ਪਾਸ ਹੀ ਰਹਿੰਦੇ ਹਨ।

ਇਸ ਤੋਂ ਪਿੱਛੋਂ ਜਦੋਂ ਉਸ ਸਿੱਖ ਦੀ ਸੁਰਤ ਖੁੱਲ੍ਹੀ ਤਾਂ ਰਾਤ ਦੇ ੧੧.੪੦ ਵਜੇ ਦਾ ਸਮਾਂ ਸੀ। ਸੁਪਨਾ ਭਿਆਨਕ ਸੀ, ਇਸ ਅਨੁਸਾਰ ਉਨ੍ਹਾਂ ਨੂੰ ਆਪਣਾ ਅੰਤ ਸਮਾਂ ਆਉਣ ਵਾਲਾ ਪ੍ਰਤੀਤ ਹੋਣ ਲੱਗਾ। ਗੁਰਸਿੱਖੀ ਦੀ ਦਾਤ ਉਸ ਨੂੰ ਮਿਲ ਚੁੱਕੀ ਸੀ, ਪਰ ਇਹ ਸੁਪਨਾ ਜੀਵਨ ਵਿਚ ਬਦਲਾਓ ਲਿਆਉਣ ਵਾਲਾ ਸੀ। ਉਨ੍ਹਾਂ ਦੀ ਸਿਹਤ ਪਹਿਲਾਂ ਹੀ ਖ਼ਰਾਬ ਰਹਿੰਦੀ ਸੀ। ਸੁਪਨੇ ਦੇ ਪ੍ਰਭਾਵ ਕਾਰਨ ਜਿੰਨਾ ਹੋ ਸਕਿਆ, ਸਿਮਰਨ ਕਰਦੇ ਰਹੇ। ਉਨ੍ਹਾਂ ਪਾਸ ਇਕ ਗੁਰਮੁਖ ਪਿਆਰੇ ਰਹਿੰਦੇ ਸਨ, ਜੋ ਸੰਤ ਬਾਬਾ ਅਜੀਤ ਸਿੰਘ ਜੀ ਪਿੰਡ ਨਾਥਲਪੁਰ ਤੇ ਸੰਤ ਬਾਬਾ ਪ੍ਰੀਤਮ ਸਿੰਘ ਜੀ ਪਿੰਡ ਮਾਨ ਖੇੜੀ, ਜ਼ਿਲ੍ਹਾ ਰੋਪੜ ਦੇ ਸ਼ਰਧਾਲੂ ਸਨ। ਸਿੱਖ ਨੇ ਉਸ ਸੱਜਣ ਨਾਲ ਸੁਪਨੇ ਦੀ ਵਿਚਾਰ ਕੀਤੀ। ਉਨ੍ਹਾਂ ਨੇ ਉੱਤਰ ਵਜੋਂ ਕਿਹਾ ਕਿ ਤੁਸੀਂ ਸੰਤ ਬਾਬਾ ਪ੍ਰੀਤਮ ਸਿੰਘ ਜੀ ਪਾਸ ਜਾਵੋ ਤੇ ਉਨ੍ਹਾਂ ਪਾਸ ਬੇਨਤੀ ਕਰ ਕੇ ਆਪਣੇ ਘਰ ਅਖੰਡਪਾਠ ਕਰਵਾਓ। ਉਨ੍ਹਾਂ ਦੇ ਸੁਝਾਓ ਅਨੁਸਾਰ, ਉਹ ਸਿੱਖ ਸੰਤ ਬਾਬਾ ਜੀ ਪਾਸ ਗਿਆ ਜੋ ਉਸ ਸਮੇਂ ਇਲਾਕੇ ਵਿਚ ਅਖੰਡਪਾਠ ਕਰਦੇ ਵਿਚਰ ਰਹੇ ਸਨ। ਸੰਤਾਂ ਪਾਸ ਜਾ ਕੇ ਸਿੱਖ ਨੇ ਬੇਨਤੀ ਕੀਤੀ, ਜਿਸ ਦੀ ਬੇਨਤੀ ਨੂੰ ਮੰਨ ਕੇ ਸੰਤਾਂ ਨੇ ਉਸ ਦੇ ਗ੍ਰਿਹਿ ਮਰਯਾਦਾ ਸਹਿਤ ਅਖੰਡਪਾਠ ਗੁਰਮੁਖ ਪਿਆਰਿਆਂ ਪਾਸੋਂ ਕਰਵਾਇਆ, ਜਿਸ ਦਾ ਭੋਗ ਮਾਰਚ, ੧੯੬੮ ਈ: ਵਿਚ ਪਿਆ। ਭੋਗ ਸਮੇਂ ਸੰਤਾਂ ਨੇ ਦੱਸਿਆ ਕਿ ਕਈ ਵਾਰ ਕਾਲ ਦਾ ਸਮਾਂ ਕੁਝ ਹਾਲਤਾਂ ਵਿਚ ਅਸਲੀ ਕਾਲ ਸਮੇਂ ਤੋਂ ਪਹਿਲਾਂ ਵੀ ਆ ਸਕਦਾ ਹੈ। ਪਰ ਕਿਉਂਕਿ ਗੁਰੂ ਮਹਾਰਾਜ ਨੇ ਅਖੰਡਪਾਠ ਕਰਵਾ ਕੇ ਸੰਪੂਰਨ ਭੋਗ ਪਾਉਣ ਦੀ ਕਿਰਪਾ-ਦ੍ਰਿਸ਼ਟੀ ਕੀਤੀ ਹੈ ਤੇ ਹੇਠ ਅਨੁਸਾਰ :

**ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥**
**ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥**
**ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥**
**ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥**
**ਪਉੜੀ ॥**
**ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥**
**ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥**
**ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥**
**ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥**
**ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥੧੮॥**

*(ਵਾਰ ਜੈਤਸਰੀ ਮ: ੫, ਅੰਗ ੭੦੯-੧੦)*

ਹੁਕਮਨਾਮਾ ਆਇਆ ਹੈ, ਇਸ ਲਈ ਆਸ ਹੈ ਕਿ ਅਕਾਲ ਪੁਰਖ ਨੇ ਸਹਾਇਤਾ

ਕਰ ਦਿੱਤੀ ਹੈ। ਫੇਰ ਵੀ ਸੁਪਨੇ ਅਨੁਸਾਰ ਕਾਲ ਦਾ ਸਮਾਂ ਜੋ ਜੂਨ ਜਾਂ ਜੁਲਾਈ ਮਹੀਨੇ ਦਾ ਜਾਪਦਾ ਹੈ, ਉਹ ਉਸ ਬਾਰੇ ਖ਼ਿਆਲ ਰੱਖਣਗੇ। ਉਸ ਸਿੱਖ ਨੂੰ ਵੀ ਪਹਿਲਾਂ ਨਾਲੋਂ ਵੱਧ ਸਿਮਰਨ ਭਜਨ ਕਰਨ ਲਈ ਜ਼ੋਰ ਦਿੱਤਾ ਗਿਆ ਤੇ ਕਿਹਾ ਕਿ ਸਿਮਰਨ ਭਜਨ ਨੇ ਹੀ ਸਹਾਇਤਾ ਕਰਨੀ ਹੈ। ਇਸ ਸੁਪਨੇ ਬਾਰੇ ਅੱਗੇ ਜਾ ਕੇ ਫੇਰ ਅਸੀਂ ਵਿਚਾਰ ਕਰਾਂਗੇ। ਜੋ ਸੁਪਨਾ ਹੈ, ਇਸ ਵਿਚ ਕੁਝ ਸਚਾਈ ਵੀ ਪ੍ਰਤੀਤ ਹੋ ਰਹੀ ਸੀ। ਜੀਵਨ ਹੈ ਤਾਂ ਸੁਪਨੇ ਵਾਂਗ, ਪਰ ਇਸ ਜਗਤ ਵਿਚ ਜੀਵ ਭੁਲੇਖੇ ਵਿਚ ਪਿਆ ਹੋਇਆ ਹੈ, ਹੈ ਸਭ ਕੁਝ ਸੁਪਨਾ :

**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥**
**ਜੋ ਨਰ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ ॥**

*(ਰਾਮਕਲੀ ਕੀ ਵਾਰ ਮ: ੫, ਅੰਗ ੯੬੬)*

ਅਰਥਾਤ, ਰੱਬ ਦੀ ਧਰਤੀ ਬਹੁਤ ਸੁੰਦਰ ਹੈ, ਪਰ ਇਸ ਵਿਚ ਜ਼ਹਿਰੀਲਾ ਬਾਗ਼ ਵੀ ਲੱਗਾ ਹੋਇਆ ਹੈ। ਇਹ ਸੰਸਾਰਕ ਖਿੜਿਆ ਬਾਗ਼ ਜੀਵਨ ਦੇ ਸੁੱਖਾਂ ਤੇ ਐਸ਼ੂਰਜ-ਇਸ਼ਰਤ ਨੂੰ ਬਹੁਤ ਸੁੰਦਰ ਤੇ ਸੋਹਣਾ ਲੱਗਦਾ ਹੈ, ਪਰ ਅਸਲ ਵਿਚ ਇਹ ਸਭ ਇੰਦਰਿਆਂ ਦੇ ਭੋਗ ਸੱਪਾਂ ਵਾਂਗ ਮਨੁੱਖ ਨੂੰ ਜ਼ਹਿਰੀਲੇ ਡੰਗ ਮਾਰ ਰਹੇ ਹਨ, ਭਾਵੇਂ ਇਨ੍ਹਾਂ ਡੰਗਾਂ ਦੀ ਜੀਵ ਨੂੰ ਸਮਝ ਨਹੀਂ ਆ ਰਹੀ, ਫੇਰ ਵੀ ਇਨ੍ਹਾਂ ਦੇ ਫਲਸਰੂਪ, ਇਹ ਵਿਸ਼ੇ-ਵਿਕਾਰ ਜੀਵਾਂ ਦੀਆਂ ਚੰਗਿਆਈਆਂ ਖੋਹ ਰਹੇ ਹਨ। ਕੋਈ ਬਖ਼ਸ਼ਸ਼ ਵਾਲਾ ਜੀਵ ਹੋਵੇਗਾ, ਜਿਸ 'ਤੇ ਗੁਰੂ ਦੀ ਕਿਰਪਾ ਹੋਵੇਗੀ, ਕੇਵਲ ਉਹ ਹੀ ਇਨ੍ਹਾਂ ਡੰਗਾਂ ਦੇ ਜ਼ਹਿਰ ਦੀ ਵਿਸ ਨਹੀਂ ਚੜ੍ਹਨ ਦੇਵੇਗਾ, ਬਾਕੀ ਸਭ ਜੀਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਬਲਦੀ ਅੱਗ ਵਿਚ ਸੜ ਰਹੇ ਹਨ। ਇਸ ਹਾਲਤ ਵਿਚ ਵੀ ਅਜਿਹੀ ਮੰਦਭਾਗੀ ਦ੍ਰਿਸ਼ਟੀ ਵਾਲੇ ਜੀਵ ਇਹ ਆਖਦੇ ਹਨ ਕਿ ਰੱਬ ਨੂੰ ਯਾਦ ਕਰਨ ਦੀ ਕੀ ਲੋੜ ਹੈ? ਉਸ ਦੇ ਯਾਦ ਕਰਨ ਤੋਂ ਬਿਨਾਂ ਹੀ ਸਭ ਕੁਝ ਮਿਲ ਰਿਹਾ ਹੈ, ਪਰ ਅਸਲ ਵਿਚ ਉਹ ਭੁਲੇਖੇ ਵਿਚ ਹਨ ਤੇ ਅਕਾਲ ਪੁਰਖ ਨੇ ਅਜਿਹੇ ਜੀਵਾਂ ਨੂੰ ਆਪ ਹੀ ਭੁਲੇਖੇ ਵਿਚ ਪਾਇਆ ਹੋਇਆ ਹੈ :

**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥**

*(ਆਸਾ ਮ: ੧, ਅੰਗ ੪੧੭)*

ਤੇ ਉਨ੍ਹਾਂ ਪਾਸੋਂ ਚੰਗਿਆਈ ਖੋਹ ਕੇ ਖ਼ੁਆਰ ਕਰ ਰਿਹਾ ਹੈ। ਜਿਵੇਂ ਸੇਜ 'ਤੇ ਸੁੱਤੇ ਪਏ ਵੀ ਪਤੀ ਪਤਨੀ ਵੱਖ-ਵੱਖ ਹਨ, ਇਸੇ ਤਰ੍ਹਾਂ ਜੀਵ ਵਿਚ ਪਰਮਾਤਮਾ ਦੀ ਆਤਮਾ ਵੱਸਦਿਆਂ ਹੋਇਆਂ ਵੀ ਜੀਵ ਪਰਮਾਤਮਾ ਤੋਂ ਦੂਰ ਹੈ :

**ਏਕਾ ਸੇਜ ਵਿਛੀ ਧਨ ਕੰਤਾ ॥**
**ਧਨ ਸੂਤੀ ਪਿਰੁ ਸਦ ਜਾਗੰਤਾ ॥** *(ਸੂਹੀ ਮ: ੫, ਅੰਗ ੭੩੭)*

ਧਨ ਭਾਵ ਸਰੀਰ ਵਿਚ ਕੰਤ ਭਾਵ ਅਕਾਲ ਪੁਰਖ ਦੀ ਆਤਮਾ ਦੇ ਵੱਸਦਿਆਂ ਹੋਇਆਂ ਵੀ ਜੀਵ ਨੂੰ ਸਮਝ ਨਹੀਂ ਆ ਰਹੀ ਤੇ ਉਹ ਸੁੱਤਾ ਪਿਆ ਹੈ, ਭਾਵੇਂ ਆਤਮਾ ਸਦਾ ਜਾਗਦੀ ਰਹਿੰਦੀ ਹੈ :

**ਧਨ ਅੰਧੀ ਪਿਰੁ ਚਪਲੁ ਸਿਆਨਾ॥**
**ਪੰਚ ਤਤੁ ਕਾ ਰਚਨੁ ਰਚਾਨਾ॥**
**ਜਿਸੁ ਵਖਰ ਕਉ ਤੁਮ ਆਏ ਹਹੁ,**
**ਸੋ ਪਾਇਓ ਸਤਿਗੁਰ ਪਾਸਾ ਹੇ॥**
**ਧਨ ਕਹੈ ਤੂ ਵਸੁ ਮੈ ਨਾਲੇ॥**
**ਪ੍ਰਿਅ ਸੁਖਵਾਸੀ ਬਾਲ ਗੁਪਾਲੇ॥**
**ਤੁਝੈ ਬਿਨਾ ਹਉ ਕਿਤ ਹੀ ਨ ਲੇਖੈ,**
**ਵਚਨੁ ਦੇਹਿ ਛੋਡਿ ਨ ਜਾਸਾ ਹੇ॥**
**ਪਿਰਿ ਕਹਿਆ ਹਉ ਹੁਕਮੀ ਬੰਦਾ॥**
**ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ॥**
**ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ,**
**ਜਾ ਸਦੇ ਤ ਊਠਿ ਸਿਧਾਸਾ ਹੇ॥**
**ਜਉ ਪ੍ਰਿਅ ਬਚਨ ਕਹੇ ਧਨ ਸਾਚੇ॥**
**ਧਨ ਕਛੂ ਨ ਸਮਝੈ ਚੰਚਲਿ ਕਾਚੇ॥**
**ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ,**
**ਓਹੁ ਬਾਤ ਜਾਨੈ ਕਰਿ ਹਾਸਾ ਹੇ॥**
**ਆਈ ਆਗਿਆ ਪਿਰਹੁ ਬੁਲਾਇਆ॥**
**ਨਾ ਧਨ ਪੁਛੀ ਨ ਮਤਾ ਪਕਾਇਆ॥**
**ਊਠਿ ਸਿਧਾਇਓ ਛੂਟਰਿ ਮਾਟੀ ਦੇਖੁ,**
**ਨਾਨਕ ਮਿਥਨ ਮੋਹਾਸਾ ਹੇ॥** *(ਮਾਰੂ ਸੋਲਹੇ ਮ: ੫, ਅੰਗ ੧੦੭੩)*

ਸੋ, ਇਸ ਤਰ੍ਹਾਂ ਸਰੀਰ ਵਿਚ ਵੱਸਦੀ ਆਤਮਾ ਸਰੀਰ ਤੋਂ ਵੱਖਰੀ ਹੋ ਕੇ ਚਲੀ ਜਾਵੇਗੀ, ਜੀਵ ਪਰਮਾਤਮਾ ਦੇ ਦਰਸ਼ਨ ਨਹੀਂ ਕਰ ਸਕੇਗਾ। ਅਕਾਲ ਪੁਰਖ ਬਹੁਤ ਵੱਡੀ ਸ਼ਕਤੀ ਹੈ, ਜਿਸ ਦੀ ਹੋਂਦ ਨੂੰ ਉਸ ਦੇ ਪਿਆਰੇ ਹੀ ਜਾਣਦੇ ਹਨ। ਆਤਮਾ ਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ, ਕੇਵਲ ਜੀਵ ਨੂੰ ਹਉਮੈ ਹੰਕਾਰ ਵਿਚ ਫਸ ਜਾਣ ਕਾਰਨ, ਹਉਮੈ ਦਾ ਪੜਦਾ ਆ ਖੜਾ ਹੁੰਦਾ ਹੈ। ਹਰ ਜੀਵ ਦਾ ਸਰੀਰ ਹਰਿਮੰਦਰ ਹੈ, ਜਿਸ ਵਿਚ ਪਰਮਾਤਮਾ ਅਕਾਲ ਪੁਰਖ ਦੀ ਆਤਮਾ ਬਿਰਾਜਮਾਨ ਹੈ। ਜੀਵ ਕੇਵਲ ਇਹ ਸਰੀਰ, ਜੋ ਅਖ਼ੀਰ ਵਿਚ ਮਿੱਟੀ ਹੈ, ਨੂੰ ਸੰਵਾਰਦਾ ਰਹਿੰਦਾ ਹੈ, ਚੰਗੇ ਕਪੜੇ ਪਹਿਨ ਕੇ ਸੋਹਣਾ ਬਣਨਾ ਚਾਹੁੰਦਾ ਹੈ। ਇਸ ਤਰ੍ਹਾਂ ਹਰ ਜੀਵ ਇਸ ਸਰੀਰ ਦੀ ਹੀ ਬੁੱਤ-ਪ੍ਰਸਤੀ ਕ੍ਰਨ ਵਿਚ ਲੱਗਾ ਹੋਇਆ ਹੈ, ਪਰ ਆਪਣੇ ਮਨ ਨਾਲ ਜਨਮਾਂ ਜਨਮਾਂ ਤੋਂ ਲੱਗੀ ਮੈਲ ਵੱਲੋਂ

ਗ਼ਾਫ਼ਲ ਹੈ। ਕੇਵਲ ਘਰ ਦੀ ਸਫ਼ਾਈ ਕੀਤਿਆਂ, ਜੇ ਉਥੋਂ ਖਾਣ-ਪੀਣ ਜਾਂ ਜੀਵਨ-ਨਿਰਬਾਹ ਲਈ ਕੁਝ ਨਾ ਮਿਲੇ ਤਾਂ ਅਜਿਹੀ ਸਫ਼ਾਈ ਬੇਕਾਰ ਹੈ:

**ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ ॥੧॥**

*(ਸਾਰਗ ਮ: ੫, ਅੰਗ ੧੨੦੩)*

ਅਤੇ ਏਸੇ ਤਰ੍ਹਾਂ ਪ੍ਰਭੂ-ਪ੍ਰਾਪਤੀ ਦੇ ਯਤਨਾਂ ਬਿਨਾਂ ਹੋਰ ਸਭ ਹਾਰ-ਸ਼ਿੰਗਾਰ ਬੇ-ਅਰਥ ਹਨ। ਅਕਾਲ ਪੁਰਖ ਕੇਵਲ ਉਸ ਨੂੰ ਹੀ ਮਿਲੇਗਾ, ਜੋ ਮਨ ਦੀ ਸਫ਼ਾਈ ਕਰ ਕੇ ਸਰੀਰ ਘਟਿ ਵਿੱਚੋਂ ਹੀ ਉਸ ਨੂੰ ਖੋਜੇਗਾ। ਮਨ ਦੀ ਸਫ਼ਾਈ ਨਾਲ ਹੀ ਸਭ ਇੰਦਰੇ ਵੱਸ ਹੋਣਗੇ:

**ਦਸ ਇੰਦ੍ਰੀ ਕਰਿ ਰਾਖੈ ਵਾਸਿ ॥**
**ਤਾ ਕੈ ਆਤਮੈ ਹੋਇ ਪਰਗਾਸੁ ॥** *(ਗਉੜੀ ਮ: ੫, ਅੰਗ ੨੩੬)*

ਹਰੀ ਨੂੰ ਖੋਜਣਾ ਹੈ:

**ਹਰਿ ਖੋਜਹੁ ਵਡਭਾਗੀਹੋ ਮਿਲਿ ਸਾਧੂ ਸੰਗੇ ਰਾਮ ॥**
**ਗੁਨ ਗੋਵਿਦ ਸਦ ਗਾਈਅਹਿ ਪਾਰਬ੍ਰਹਮ ਕੈ ਰੰਗੇ ਰਾਮ ॥**

*(ਬਿਲਾਵਲੁ ਮ: ੫, ਅੰਗ ੮੪੮)*

ਕਿਉਂਕਿ ਕਿਸੇ ਨਾ ਕਿਸੇ ਨਾਉ ਨਾਲ ਅਕਾਲ ਪੁਰਖ ਨੂੰ ਕੇਵਲ ਪੁਕਾਰਦੇ ਰਹਿਣ ਨਾਲ ਉਸ ਪਾਸ ਪੁਜਣਾ ਔਖਾ ਹੈ, ਜਿਵੇਂ:

**ਜੈਸੇ ਖਾਂਡੁ ਖਾਂਡੁ ਕਹੈ ਮੁਖਿ ਨਹੀ ਮੀਠਾ ਹੋਇ,**
**ਜਬ ਲਗੁ ਜੀਭ ਸ੍ਵਾਦ ਖਾਂਡੁ ਨਹੀ ਖਾਈਐ ॥**
**ਜੈਸੇ ਰਾਤ ਅੰਧੇਰੀ ਮੈ ਦੀਪਕ ਦੀਪਕ ਕਹੈ,**
**ਤਿਮਰ ਨ ਜਾਈ ਜਬ ਲਗੁ ਨ ਜਰਾਈਐ ॥**
**ਜੈਸੇ ਗਿਆਨ ਗਿਆਨ ਕਹੈ ਗਿਆਨ ਹੂੰ ਨ ਹੋਤ ਕਛੁ,**
**ਜਬ ਲਗੁ ਗੁਰ ਗਯਾਨ ਅੰਤਰਿ ਨ ਪਾਈਐ ॥**
**ਤੈਸੇ ਗੁਰੁ ਧਿਆਨ ਕਹੈ ਗੁਰ ਧਿਆਨ ਹੂੰ ਨ ਪਾਵਤ,**
**ਜਬ ਲਗੁ ਗੁਰ ਦਰਸਿ ਜਾਇ ਨ ਸਮਾਈਐ ॥੫੪੨॥**

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਅਰਥਾਤ, ਪਿਆਸ ਹੋਵੇ ਤਾਂ ਪਾਣੀ ਪਾਣੀ ਕਹੇ ਜਾਣ ਨਾਲ ਪਿਆਸ ਨਹੀਂ ਬੁਝੇਗੀ। ਪਿਆਸ ਬੁਝਾਉਣ ਲਈ ਪਾਣੀ ਦੇ ਰੂਪ ਨੂੰ ਹਿਰਦੇ ਵਿਚ ਧਾਰ ਕੇ, ਪਾਣੀ ਬਿਨਾਂ ਬੇਹਬਲ ਹੋ ਕੇ ਪਾਣੀ ਪ੍ਰਾਪਤ ਕਰਨ ਦਾ ਯਤਨ ਕਰਨਾ ਪਵੇਗਾ। ਅਕਾਲ ਪੁਰਖ ਨੂੰ ਮਿਲਣ ਲਈ ਵੀ ਅਜਿਹੀ ਹੀ ਪਿਆਸ ਦੀ ਲੋੜ ਹੈ, ਜੋ ਪਪੀਹੇ ਦੀ ਪਿਆਸ ਵਰਗੀ, ਚੰਦ ਚਕੋਰ ਦੀ ਪ੍ਰੀਤ ਵਰਗੀ, ਮੱਛੀ ਦੇ ਪਾਣੀ ਨਾਲ ਪਿਆਰ ਵਰਗੀ ਹੋਵੇਗੀ ਤਾਂ ਹੀ ਕਾਰਜ ਸਿਰੇ ਚੜ੍ਹ ਸਕੇਗਾ। ਕੇਵਲ ਵੇਦਾਂ, ਸ਼ਾਸਤਰਾਂ ਜਾਂ ਗ੍ਰੰਥਾਂ ਦੇ ਦਰਸ਼ਨ ਕਰ ਲੈਣੇ ਸਿਰਫ਼ ਉਨ੍ਹਾਂ ਲੋਕਾਂ ਦੀ

ਖੇਡ ਹੈ, ਜਿਨ੍ਹਾਂ ਨੂੰ ਪ੍ਰਭੂ-ਮਿਲਾਪ ਲਈ ਕੋਈ ਪਿਆਸ ਜਾਂ ਤੀਬਰ ਇੱਛਾ ਨਹੀਂ। ਧਰਮੀ ਪੁਰਸ਼ ਅਜਿਹੀ ਹਾਲਤ ਨਾਲ ਨਹੀਂ ਪਤੀਜਦੇ, ਸਗੋਂ ਉਹ ਗੁਰ-ਸ਼ਬਦਾਂ ਦੇ ਅਰਥਾਂ ਅਤੇ ਇਸ਼ਾਰਿਆਂ ਨੂੰ ਸਮਝ ਕੇ, ਵਿਚਾਰ ਕੇ ਉਸ ਅਨੁਸਾਰ ਆਪਣੇ ਜੀਵਨ ਨੂੰ ਢਾਲਦੇ ਹਨ:

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥**

*(ਵਾਰ ਵਡਹੰਸੁ, ਮ: ੩, ਅੰਗ ੫੯੪)*

ਅਕਾਲ ਪੁਰਖ ਦੀ ਪੂਰਨ ਪ੍ਰਾਪਤੀ ਤੇ ਆਤਮਾ ਦੀ ਪਰਮਾਤਮਾ ਵਿਚ ਅਭੇਦਤਾ ਤਕ ਯਤਨ ਜਾਰੀ ਰਹਿਣਾ ਜ਼ਰੂਰੀ ਹੈ, ਕਿਉਂਕਿ ਕੁਝ ਹਾਲਤਾਂ ਵਿਚ ਜਦੋਂ ਕੁਝ ਥੋੜ੍ਹੀ ਬਹੁਤ ਅਕਾਲ ਪੁਰਖ ਦੀ ਬਖ਼ਸ਼ਸ਼ ਹੋ ਜਾਵੇ ਤਾਂ ਕੋਈ ਜੀਵ ਆਪਣੇ ਆਪ ਨੂੰ ਅਕਾਲ ਪੁਰਖ ਦੇ ਤੁੱਲ ਦਾਤਾ ਸਮਝ ਕੇ, ਦਾਤਾਂ ਵੰਡਣ ਲੱਗ ਪੈਂਦੇ ਹਨ, ਉਹ ਆਮ ਜੀਵਾਂ ਨੂੰ ਆਪ ਤੋਂ ਛੋਟਾ ਸਮਝਦੇ ਹਨ, ਪਰ ਉਨ੍ਹਾਂ ਨੂੰ ਪਤਾ ਨਹੀਂ:

**ਏਕ ਭਾਇ ਦੇਖਉ ਸਭ ਨਾਰੀ ॥**
**ਕਿਆ ਜਾਨਉ ਸਹ ਕਉਨ ਪਿਆਰੀ ॥**

*(ਗਉੜੀ ਕਬੀਰ ਜੀ, ਅੰਗ ੩੨੭)*

ਕੋਈ ਜੀਵ ਤਪੱਸਿਆ ਕਰ ਕੇ ਕੁਝ ਰਿੱਧੀਆਂ-ਸਿੱਧੀਆਂ ਪ੍ਰਾਪਤ ਕਰ ਲੈਂਦੇ ਹਨ ਤੇ ਅਕਾਲ ਪੁਰਖ ਦੀ ਥਾਂ ਆਪ ਦਾਤਾ ਬਣ ਕੇ ਦਾਤਾਂ ਦੇਣ ਲੱਗ ਪੈਂਦੇ ਹਨ। ਇਸ ਪ੍ਰਥਾਇ ਇਕ ਕਥਾ ਹੈ ਕਿ ਪਾਕਿਸਤਾਨ ਦੇ ਇਲਾਕੇ ਵਿਚ ਲਾਹੌਰ ਤੋਂ ਪਿਸ਼ਾਵਰ ਜਾਣ ਵਾਲੀ ਰੇਲਵੇ ਲਾਈਨ 'ਤੇ, ਲਾਹੌਰ ਤੋਂ ਜ਼ਰਾ ਅੱਗੇ ਇਕ ਰੇਲਵੇ ਸਟੇਸ਼ਨ 'ਕਾਕੂ ਸ਼ਾਹ ਕਾਲਾ' ਦੇ ਨਾਂ ਨਾਲ ਸਥਿਤ ਹੈ। ਇਸ ਸਟੇਸ਼ਨ ਦਾ ਇਹ ਨਾਂ ਰੱਖੇ ਜਾਣ ਬਾਰੇ ਹੇਠ ਅਨੁਸਾਰ ਕਥਾ ਪ੍ਰਚਲਤ ਦੱਸੀ ਜਾਂਦੀ ਹੈ:

ਇਸ ਰੇਲਵੇ ਸਟੇਸ਼ਨ ਦੇ ਲਾਗੇ ਇਕ ਫ਼ਕੀਰਾਂ ਦਾ ਤਕੀਆ ਸੀ, ਜਿਥੇ ਇਕ ਤਪੱਸਵੀ ਫ਼ਕੀਰ 'ਕਾਕੂ ਸ਼ਾਹ' ਦੇ ਨਾਂ ਦਾ ਰਿਹਾ ਕਰਦਾ ਸੀ। ਮੁਸਲਮਾਨ ਫ਼ਕੀਰਾਂ ਦੀ ਮਰਯਾਦਾ ਅਨੁਸਾਰ ਹਰ ਸਾਲ ਇਸ ਤਕੀਏ ਵਿਚ ਮੇਲਾ ਲੱਗਦਾ ਸੀ ਤੇ ਦੂਰੋਂ ਨੇੜਿਉਂ ਬਹੁਤ ਸਾਰੇ ਸਾਧੂ ਫ਼ਕੀਰ ਇਸ ਤਕੀਏ 'ਤੇ ਇਕੱਠੇ ਹੁੰਦੇ ਸਨ ਤੇ ਮੇਲੇ ਸਮੇਂ, ਰੂਹਾਨੀਅਤ ਦੇ ਰਾਗ, ਕਵਾਲੀਆਂ ਤੇ ਖ਼ੁਦਾ ਪਰਮਾਤਮਾ ਦੀਆਂ ਸਿਫ਼ਤਾਂ ਕਰਨ ਵਾਲੇ ਵੀ ਉਥੇ ਪੁੱਜ ਕੇ ਆਪਣੇ ਆਪਣੇ ਕਮਾਲਾਂ ਰਾਹੀਂ, ਇਸ ਮੇਲੇ ਵਿਚ ਇਕੱਠੇ ਹੋਏ ਲੋਕਾਂ ਨੂੰ ਰੂਹਾਨੀਅਤ ਦਾ ਸੁਨੇਹਾ ਦਿੰਦੇ ਸਨ।

ਇਕ ਵਾਰ ਇਸ ਮੇਲੇ ਵਿਚ, ਹੋਰ ਗਵੱਈਆਂ ਤੋਂ ਇਲਾਵਾ ਇਕ ਖ਼ੁਦਾ-ਪ੍ਰਸਤ ਤੀਵੀਂ ਵੀ ਰੂਹਾਨੀਅਤ ਦੇ ਰਾਗ ਗਾਉਣ ਵਾਲੀ ਉਥੇ ਪੁੱਜੀ ਤੇ ਉਸ ਨੇ ਖ਼ੁਦਾ ਪਰਮਾਤਮਾ ਦੀ ਸਿਫ਼ਤ ਵਿਚ ਆਪਣਾ ਕਲਾਮ ਪੜ੍ਹਿਆ। ਇਹ

ਰੂਹਾਨੀਅਤ ਦੀ ਅਜਿਹੀ ਦਲੀਲ ਸੀ ਕਿ 'ਕਾਕੂ ਸ਼ਾਹ ਫ਼ਕੀਰ' ਬਹੁਤ ਖ਼ੁਸ਼ ਹੋਇਆ ਤੇ ਖ਼ੁਸ਼ੀ ਵਿਚ ਝੂਮਣ ਲੱਗ ਪਿਆ। ਉਸ ਕਲਾਮ ਦੇ ਪੜ੍ਹਨ ਪਿੱਛੋਂ ਫ਼ਕੀਰ ਨੇ ਉਸ ਗਾਇਕ ਤੀਵੀਂ ਨੂੰ ਕਿਹਾ ਕਿ ਤੁਸਾਂ ਆਪਣੇ ਰਾਗ ਰਾਹੀਂ ਖ਼ੁਦਾ ਦੀ ਸਿਫ਼ਤ ਕਰ ਕੇ ਮੈਨੂੰ ਬਹੁਤ ਖ਼ੁਸ਼ ਕੀਤਾ ਹੈ। ਮੈਂ ਬਹੁਤ ਖ਼ੁਸ਼ ਹਾਂ, ਤੁਸੀਂ ਜੋ ਕੁਝ ਵੀ ਚਾਹੁੰਦੇ ਹੋ, ਮੇਰੇ ਪਾਸੋਂ ਮੰਗ ਲਵੋ, ਮੈਂ ਦੇਵਾਂਗਾ। ਪਰ ਤੀਵੀਂ ਨੇ ਕੁਝ ਨਾ ਮੰਗਿਆ ਤੇ ਚੁੱਪ ਰਹੀ ਤਾਂ ਫ਼ਕੀਰ ਨੇ ਉਸ ਦੀ ਵੈਰਾਗ-ਅਵਸਥਾ ਵੇਖ ਕੇ ਉਸ ਨੂੰ ਫੇਰ ਕਲਾਮ ਪੜ੍ਹਨ ਲਈ ਕਿਹਾ। ਉਸ ਤੀਵੀਂ ਨੇ ਦੁਬਾਰਾ ਉਹੀ ਕਲਾਮ ਪੜ੍ਹਿਆ। ਫ਼ਕੀਰ ਫੇਰ ਬਹੁਤ ਖ਼ੁਸ਼ ਹੋਇਆ ਤੇ ਦੂਜੀ ਵਾਰ ਉਸ ਤੀਵੀਂ ਨੂੰ ਕਿਹਾ ਕਿ ਜੋ ਕੁਝ ਵੀ ਤੁਸੀਂ ਚਾਹੁੰਦੇ ਹੋ, ਮੇਰੇ ਪਾਸੋਂ ਮੰਗ ਲਵੋ। ਪਰ ਉਹ ਤੀਵੀਂ ਮੁੜ ਚੁੱਪ ਰਹੀ। ਮੇਲੇ ਵਿਚ ਇਕੱਠੇ ਹੋਏ ਲੋਕਾਂ ਨੇ ਉਸ ਤੀਵੀਂ ਨੂੰ ਕਿਹਾ ਕਿ ਉਹ ਤਪੱਸਵੀ ਫ਼ਕੀਰ ਹਨ। ਇਹ ਤਾਂ ਕਦੇ ਇੰਨੇ ਦਿਆਲੂ ਹੁੰਦੇ ਹੀ ਨਹੀਂ, ਨਾ ਹੀ ਇਸ ਤਰ੍ਹਾਂ ਕਿਸੇ ਨੂੰ ਕਹਿੰਦੇ ਹਨ, ਤੁਸੀਂ ਕਿਉਂ ਨਹੀਂ ਇਨ੍ਹਾਂ ਪਾਸੋਂ ਆਪਣੀ ਕੋਈ ਮੰਗ ਮੰਗ ਕੇ, ਪੂਰੀ ਕਰ ਲੈਂਦੇ ? ਇਹ ਸੁਣ ਕੇ ਉਸ ਤੀਵੀਂ ਨੇ ਫ਼ਕੀਰ ਨੂੰ ਕਿਹਾ ਕਿ ਅੱਛਾ ਸਾਈਂ ਜੀ ! ਜੇ ਤੁਸੀਂ ਮੇਰੇ 'ਤੇ ਬਹੁਤ ਦਿਆਲ ਹੋਏ ਹੋ ਤਾਂ ਮੈਨੂੰ ਉਸ ਦਾਤ ਦੀ ਬਖ਼ਸ਼ਸ਼ ਕਰੋ, ਜੋ ਖ਼ੁਦਾ ਨੇ ਮੇਰੇ ਕਰਮਾਂ ਵਿਚ ਨਹੀਂ ਲਿਖੀ। ਇਹ ਇਕ ਅਜੀਬ ਸੁਆਲ ਸੁਣ ਕੇ ਫ਼ਕੀਰ ਹੈਰਾਨ ਹੋ ਗਿਆ ਤੇ ਸੋਚ ਵਿਚ ਪੈ ਗਿਆ ਕਿ ਮੇਰਾ ਤਾਂ ਖ਼ਿਆਲ ਸੀ ਕਿ ਇਹ ਬੀਬੀ ਮਾਇਆ ਆਦਿਕ ਕੋਈ ਸੰਸਾਰਕ ਸੁਖ ਦੀ ਚੀਜ਼ ਮੰਗੇਗੀ, ਪਰ ਇਸ ਨੇ ਤਾਂ ਅਜੀਬ ਸਵਾਲ ਕਰ ਦਿੱਤਾ ਹੈ। ਫ਼ਕੀਰ ਅਜੇ ਇਸ ਦਾ ਉੱਤਰ ਦੇਣ ਬਾਰੇ ਸੋਚ ਹੀ ਰਿਹਾ ਸੀ ਕਿ ਉਸ ਤੀਵੀਂ ਨੇ ਦੂਜਾ ਸਵਾਲ ਕਰ ਦਿੱਤਾ ਤੇ ਕਿਹਾ ਕਿ ਫ਼ਕੀਰ ਜੀ ! ਮੈਨੂੰ ਇਹ ਦੱਸੋ ਕਿ ਜੋ ਕੁਝ ਮੈਂ ਮੰਗਿਆ ਹੈ, ਆਪ ਆਪਣੇ ਪਾਸੋਂ ਦੇ ਸਕੋਗੇ ਜਾਂ ਖ਼ੁਦਾ ਪਾਸੋਂ ਪੁੱਛ ਕੇ ਤੇ ਉਨ੍ਹਾਂ ਪਾਸੋਂ ਮੰਗ ਕੇ ਦੇਵੋਗੇ ? ਫ਼ਕੀਰ ਉਸ ਦਾ ਦੂਜਾ ਸਵਾਲ ਸੁਣ ਕੇ ਹੋਰ ਹੈਰਾਨ ਹੋ ਗਿਆ ਤੇ ਆਪਣੇ ਆਪ ਨੂੰ ਦਾਤਾ ਬਣਨ ਵਾਲੀ ਹਉਮੈ ਦੀ ਅਵਸਥਾ 'ਤੇ ਪਛਤਾਵਾ ਕਰਦਾ ਇਹ ਸੋਚ ਰਿਹਾ ਸੀ ਕਿ ਕਿਉਂਕਿ ਖ਼ੁਦਾ ਤੋਂ ਬਗ਼ੈਰ ਤਾਂ ਕੋਈ ਮਨੁੱਖ ਨਾ ਤਾਂ ਇਸ ਬਾਰੇ ਦੱਸ ਹੀ ਸਕਦਾ ਹੈ ਕਿ ਕਿਹੜੀ ਚੀਜ਼ ਇਸ ਤੀਵੀਂ ਦੇ ਕਰਮਾਂ ਵਿਚ ਨਹੀਂ ਲਿਖੀ ਤੇ ਨਾ ਹੀ ਅਜਿਹੀ ਕੋਈ ਚੀਜ਼ ਆਪਣੇ ਆਪ ਦੇ ਸਕਦਾ ਹੈ। ਫ਼ਕੀਰ ਅਜੇ ਇਸ ਬਾਰੇ ਸੋਚ ਹੀ ਰਿਹਾ ਸੀ ਅਤੇ ਆਪਣੇ ਵਿਚਾਰ ਪ੍ਰਗਟ ਕਰਨ ਹੀ ਵਾਲਾ ਸੀ, ਜਦੋਂ ਉਸ ਤੀਵੀਂ ਨੇ ਤੀਜਾ ਸਵਾਲ ਕਰ ਦਿੱਤਾ ਕਿ ਹੇ ਫ਼ਕੀਰ ਜੀ ! ਜੇ ਤੁਸਾਂ ਮੈਨੂੰ ਕੋਈ ਚੀਜ਼ ਖ਼ੁਦਾ ਪਾਸੋਂ ਮੰਗ ਕੇ ਦੇਣੀ ਹੈ ਤਾਂ ਖਿਮਾ ਕਰਨਾ, ਮੇਰੇ ਲਈ ਆਪ ਨੇ ਖ਼ੁਦਾ ਪਾਸ ਬੇਨਤੀ ਨਹੀਂ ਕਰਨੀ। ਜੇ ਮੈਂ ਕਿਸੇ ਦਾਤ ਦੀ ਅਣਹੋਂਦ ਮਹਿਸੂਸ ਕਰਾਂਗੀ ਤਾਂ ਸਿੱਧੇ ਹੀ ਖ਼ੁਦਾ ਪਾਸ ਬੇਨਤੀ ਕਰ ਲਵਾਂਗੀ।

ਫ਼ਕੀਰ ਇਸ ਤੀਵੀਂ ਦੀ ਏਨੀ ਉੱਚ-ਅਵਸਥਾ ਨੂੰ ਦੇਖ ਕੇ ਆਪਣੇ ਦਾਤਾ ਹੋਣ ਦੀ ਹਉਮੈ 'ਤੇ ਬਹੁਤ ਸ਼ਰਮਿੰਦਾ ਹੋਇਆ ਤੇ ਝਟ ਮੇਲੇ ਵਿੱਚੋਂ ਉਠਿਆ, ਤਵਾ ਲੈ ਕੇ ਕਾਲਖ ਨਾਲ ਆਪਣਾ ਮੂੰਹ ਕਾਲਾ ਕਰ ਲਿਆ ਤੇ ਜ਼ੋਰ ਜ਼ੋਰ ਨਾਲ ਕਹਿਣ ਲੱਗਾ ਕਿ ਲੋਕੋ ! ਮੈਂ ਭੁੱਲਾ ਹੋਇਆ ਹਾਂ, ਮੈਨੂੰ ਕੋਈ ਕਾਕੂ ਸ਼ਾਹ ਫ਼ਕੀਰ ਨਾ ਕਹੋ। ਕਾਲੇ ਮਨ ਵਾਲਾ ਕਾਕੂ ਕਾਲਾ ਕਹੋ। ਇਸ ਬੀਬੀ ਨੇ ਮੈਨੂੰ ਸੋਝੀ ਦਿੱਤੀ ਹੈ ਕਿ ਖ਼ੁਦਾ ਕਿਨ੍ਹਾਂ ਲੋਕਾਂ ਨਾਲ ਪਿਆਰ ਕਰਦਾ ਹੈ। ਹਉਮੈ ਹੰਕਾਰ ਵਾਲੇ ਉਸ ਨੂੰ ਨਹੀਂ ਭਾਉਂਦੇ। ਸੋ ਉਸ ਦੇ ਮੂੰਹ ਕਾਲਾ ਕਰ ਲੈਣ ਕਾਰਨ ਇਸ ਸਟੇਸ਼ਨ ਦਾ ਨਾਂ 'ਕਾਕੂ ਸ਼ਾਹ ਕਾਲਾ' ਰੱਖਿਆ ਗਿਆ :

**ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ॥**
**ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ॥**

*(ਸੂਹੀ ਛੰਤ ਮ: ੫, ਅੰਗ ੭੭੭)*

ਇਸ ਤਰ੍ਹਾਂ ਵਡਿਆਈ ਵਿਚ ਫਸ ਕੇ ਜੀਵ ਅਕਾਲ ਪੁਰਖ ਦੇ ਰਾਹ 'ਤੇ ਚੱਲਦਾ ਚੱਲਦਾ ਅਟਕ ਜਾਂਦਾ ਹੈ। ਇਹ ਖ਼ਿਆਲ ਰੱਖਣਾ ਪਵੇਗਾ ਕਿ ਕੀ ਅਸੀਂ ਇਸ ਤਰ੍ਹਾਂ ਅਟਕ ਤਾਂ ਨਹੀਂ ਰਹੇ ? ਕੀ ਅਸੀਂ ਅਕਾਲ ਪੁਰਖ ਦੀ ਬਰਾਬਰੀ ਤਾਂ ਨਹੀਂ ਕਰ ਰਹੇ ? ਕਿਤੇ ਅਸੀਂ ਕਿਸੇ ਨੂੰ ਆਪਣੇ ਤੋਂ ਨੀਵਾਂ ਜਾਂ ਮਾੜਾ ਤਾਂ ਨਹੀਂ ਸਮਝਦੇ ? ਸਤਿਗੁਰੂ ਨੂੰ ਪਿਆਰ ਕਰਨ ਵਾਲੇ ਸੰਤ, ਭਗਤ, ਸਾਧ, ਗੁਰਮੁਖ, ਗੁਰਸਿੱਖ ਸਭ ਵਡਭਾਗੀ ਹਨ, ਜਿਨ੍ਹਾਂ ਨੇ ਪ੍ਰਭੂ-ਪਰਮਾਤਮਾ ਨਾਲ ਪ੍ਰੀਤ ਪਾ ਲਈ ਹੈ :

**ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥**
**ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥**
**ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥**
**ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥**
**ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥**

*(ਵਾਰ ਸੋਰਠਿ ਮਹਲਾ ੪, ਅੰਗ ੬੪੯)*

ਧੰਨ ਧੰਨ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜਿਨ੍ਹਾਂ ਨੇ ਸਭ ਤੋਂ ਵੱਡੇ ਭਾਗ ਗੁਰਸਿੱਖਾਂ ਦੇ ਕਹੇ ਹਨ। ਸੋ ਗੁਰਸਿੱਖਾਂ ਲਈ ਕਿੰਨੀ ਭਲੇ ਦੀ ਗੱਲ ਹੈ ਕਿ ਉਹ ਸਦਾ ਸਿੱਖ ਹੀ ਬਣੇ ਰਹਿਣ ਤੇ ਕਦੀ ਵੀ ਸੰਤ, ਭਗਤ, ਸਾਧ ਬਣਨ ਦੀ ਲਾਲਸਾ ਨਾ ਕਰਨ, ਬਖ਼ਸ਼ਸ਼ਾਂ ਤਾਂ ਅਕਾਲ ਪੁਰਖ ਆਪ ਹੀ ਸਭਨਾਂ 'ਤੇ ਕਰ ਰਹੇ ਹਨ, ਜੋ ਚਾਹੇ ਬਣਾ ਦੇਣ। ਆਪ ਨੂੰ ਦੂਜਿਆਂ ਨਾਲੋਂ ਵੱਡਾ ਸਮਝ ਲੈਣਾ ਸਿਆਣਪ ਨਹੀਂ ਜਾਪਦੀ :

**ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ॥**

*(ਵਾਰ ਵਡਹੰਸੁ ਮ: ੪, ਅੰਗ ੫੮੮)*

ਭਾਵ, ਅਸਲੀ ਤਾਂ ਗੁਰਸਿੱਖ ਹੀ ਸੰਤ ਭਗਤ ਹਨ, ਜਿਨ੍ਹਾਂ ਨੂੰ ਆਪਣੇ ਹੀ ਕਰਮਾਂ ਬਾਰੇ ਚਿੰਤਾ ਲੱਗੀ ਰਹਿੰਦੀ ਹੈ ਤੇ ਹਰ ਵੇਲੇ ਇਹੋ ਬੇਨਤੀਆਂ ਕਰਦੇ ਰਹਿੰਦੇ ਹਨ ਕਿ ਸਤਿਗੁਰੂ ਜੀ! ਸਾਨੂੰ ਆਪਣੀ ਚਰਨੀਂ ਲਾਈ ਰੱਖੋ, ਸਾਡਾ ਜੀਵਨ ਸਫਲ ਕਰ ਦਿਓ ਤੇ ਓਨਾ ਚਿਰ ਦੂਜਿਆਂ ਵਾਸਤੇ ਚਿੰਤਾ ਨਹੀਂ ਕਰਦੇ, ਜਿੰਨਾ ਚਿਰ ਉਨ੍ਹਾਂ 'ਤੇ ਅਕਾਲ ਪੁਰਖ ਦੀ ਕਿਰਪਾ ਨਹੀਂ ਹੋ ਜਾਂਦੀ। ਅਰਥਾਤ ਗੁਰੂ-ਕਿਰਪਾ ਉਪਰੰਤ ਹੀ ਉਹ ਸਭ ਦੇ ਭਲੇ ਲਈ ਚਿੰਤਾ ਕਰਦੇ ਹਨ। ਆਪਣੀ ਚਿੰਤਾ ਜੇ ਅਜਿਹੇ ਮਹਾਂ ਪੁਰਸ਼ਾਂ ਨੂੰ ਹੈ; ਉਹ ਹਉਮੈ, ਅਹੰਕਾਰ, ਈਰਖਾ, ਨਿੰਦਾ, ਦੂਈ ਦਵੈਖ, ਆਸਾ, ਮਨਸਾ ਤੋਂ ਬਚਣ ਬਾਰੇ ਹੁੰਦੀ ਹੈ। ਪੰਚਮ ਪਾਤਿਸ਼ਾਹ ਵੀ ਫ਼ੁਰਮਾਨ ਕਰ ਰਹੇ ਹਨ:

**ਆਪਸ ਕਉ ਜੋ ਭਲਾ ਕਹਾਵੈ ॥**
**ਤਿਸਹਿ ਭਲਾਈ ਨਿਕਟਿ ਨ ਆਵੈ ॥** *(ਗਉੜੀ ਸੁਖਮਨੀ ਮ: ੫, ਅੰਗ ੨੭੮)*

ਸੋ, ਇਨ੍ਹਾਂ ਗੁਰੂ-ਹੁਕਮਾਂ ਅਨੁਸਾਰ ਭੁਲੇਖੇ ਦੀ ਨੀਂਦ ਤੋਂ ਸੁਚੇਤ ਹੋਣਾ ਹੈ। ਇਸ ਬਾਰੇ ਗੁਰਬਾਣੀ ਦੇ ਪਵਿੱਤਰ ਹੁਕਮਾਂ ਅਨੁਸਾਰ ਗੰਭੀਰਤਾ ਨਾਲ ਵਿਚਾਰ ਕੀਤੀ ਜਾਵੇ ਤਾਂ ਇਸ ਗੱਲ ਦੀ ਸਪੱਸ਼ਟੀ ਹੋ ਰਹੀ ਹੈ ਕਿ ਕੁਝ ਕੁ ਗੁਰੂ-ਪਿਆਰਿਆਂ, ਸੰਤਾਂ, ਭਗਤਾਂ, ਨਾਮ-ਰਸੀਆਂ ਨੂੰ ਛੱਡ ਕੇ ਬਾਕੀ ਸਾਰਾ ਸੰਸਾਰ ਜਾਗ੍ਰਿਤ ਅਵਸਥਾ ਵਿਚ ਹੀ ਸੁੱਤਾ ਪਿਆ ਸੁਪਨਾ ਪ੍ਰਤੀਤ ਕਰ ਰਿਹਾ ਹੈ।

# ਜੀਵ ਜਾਗਦਾ ਵੀ ਸੁੱਤਾ ਪਿਆ ਹੈ

ਆਓ! ਇਸ ਬਾਰੇ ਵਿਚਾਰ ਕਰੀਏ ਕਿ ਕੀ ਅਸੀਂ ਸੱਚੀ-ਮੁੱਚੀ ਸੁੱਤੇ ਹੋਏ ਤਾਂ ਨਹੀਂ ? ਸਤਿਗੁਰੂ ਸੱਚੇ ਪਾਤਿਸ਼ਾਹ ਸਾਨੂੰ ਗੁਰਬਾਣੀ ਰਾਹੀਂ ਫ਼ੁਰਮਾਨ ਕਰ ਰਹੇ ਹਨ :

**ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥**

*(ਤਿਲੰਗ ਮਹਲਾ ੯, ਅੰਗ ੭੨੬)*

ਭਾਵ, ਜੀਵ ਆਪਣੇ ਜੀਵਨ-ਮੰਤਵ ਬਾਰੇ ਸੁਚੇਤ ਨਾ ਹੋਣ ਕਰਕੇ ਸੁੱਤਾ ਪਿਆ ਹੈ ਤੇ ਗੁਰੂ ਸਾਹਿਬ ਜੀਵ ਨੂੰ ਜਾਗਣ ਤੇ ਸੁਚੇਤ ਹੋਣ ਲਈ ਕਹਿ ਰਹੇ ਹਨ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਆਸਾ ਮਹਲਾ ੫, ਅੰਗ ੧੨)*

ਹੇ ਜੀਵ! ਜਾਗ ਤੇ ਨਿਰੰਕਾਰ ਦਾ ਨਾਮ ਜਪ ਕੇ ਜਨਮ ਸਫਲਾ ਕਰ। ਭਗਤ ਕਬੀਰ ਸਾਹਿਬ ਬਾਰ ਬਾਰ ਆਪਣੇ ਸਲੋਕਾਂ ਵਿਚ ਕਹਿ ਰਹੇ ਹਨ :

**ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥**
**ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥੧੨੭॥**
**ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥**
**ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥**
**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ ॥੧੨੯॥**

*(ਸਲੋਕ ਕਬੀਰ ਜੀ, ਅੰਗ ੧੩੭੧)*

ਭਗਤ ਕਬੀਰ ਜੀ ਮਨੁੱਖ ਦੇ ਸੁੱਤੇ ਹੋਣ ਬਾਰੇ ਸਪੱਸ਼ਟ ਕਹਿ ਰਹੇ ਹਨ, ਪਰ ਇਹ ਜੀਵ "ਮਾਇਆਧਾਰੀ ਅਤਿ ਅੰਨਾ ਬੋਲਾ" ਅਨੁਸਾਰ ਮਾਇਆ ਦੀ ਫੋਕੀ ਵਡਿਆਈ ਵਿਚ ਆਕੜਿਆ ਹੋਇਆ ਹੈ। ਕੰਨਾਂ ਵਿਚ ਉਂਗਲੀਆਂ ਦੇਈ ਬੈਠਾ ਹੈ। ਗੁਰੂ-ਬਚਨਾਂ ਨੂੰ ਸੁਣਨਾ ਤਾਂ ਇਕ ਪਾਸੇ, ਮਾਇਆ ਵਿਚ ਗ਼ਲਤਾਨ ਹੋ ਕੇ ਇਸ ਤਰ੍ਹਾਂ ਸਮਝ ਰਿਹਾ ਹੈ :

**ਝੂਠੁ ਬਾਤ ਸਾ ਸਚੁ ਕਰਿ ਜਾਤੀ ॥**
**ਸਤਿ ਹੋਵਨੁ ਮਨਿ ਲਗੈ ਨ ਰਾਤੀ ॥**

**ਬਾਵੈ ਮਾਰਗੁ ਟੇਢਾ ਚਲਨਾ ॥**
**ਸੀਧਾ ਛੋਡਿ ਅਪੂਠਾ ਬੁਨਨਾ ॥** *(ਗਉੜੀ ਗੁਆਰੇਰੀ ਮ: ੫, ਅੰਗ ੧੯੫)*

ਗੁਰਮਤਿ ਤੋਂ ਵਾਂਝਾ ਹੋਣ ਕਰਕੇ ਉਲਟੀਆਂ ਨੁਕਤਾਚੀਨੀਆਂ ਕਰਦਾ ਹੈ, ਕਹਿੰਦਾ ਹੈ ਕਿ ਮੈਂ ਜਾਗ ਤਾਂ ਰਿਹਾ ਹਾਂ। ਭੁੱਲਾ ਜੀਵ ਇਸ ਮਾਇਆ ਦੇ ਪਰਛਾਵੇਂ ਹੇਠਾਂ ਕਹਿ ਰਿਹਾ ਹੈ ਕਿ ਮੈਂ ਸਭ ਕੁਝ ਜਾਣਦਾ ਹਾਂ, ਚੱਲਦਾ ਫਿਰਦਾ ਹਾਂ, ਨਵੀਆਂ ਨਵੀਆਂ ਖੋਜਾਂ ਕਰ ਰਿਹਾ ਹਾਂ। ਪਰ ਇਧਰ ਸਤਿਗੁਰੂ ਜੀ ਕਹਿ ਰਹੇ ਹਨ:

**ਕਿਆ ਤੂ ਸੋਇਆ ਜਾਗੁ ਇਆਨਾ ॥**
**ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥** *(ਸੂਹੀ ਰਵਿਦਾਸ ਜੀ, ਅੰਗ ੭੯੪)*

ਅਤੇ ਨਾਲ ਕਹਿ ਰਹੇ ਹਨ ਕਿ ਹੇ ਪ੍ਰਾਣੀ! ਤੂੰ ਘੂਕ ਦੀ ਨੀਂਦ ਤੋਂ ਜਾਗ। ਇਹ ਹੁਕਮ ਜੀਵ ਦੇ ਜੀਵਨ ਪ੍ਰਤੀ ਗ਼ਫ਼ਲਤ ਦੀ ਨੀਂਦ ਬਾਰੇ ਹਨ, ਭਾਵ ਜੀਵਨ ਦੇ ਮੰਤਵ ਤੇ ਉਸ ਦੀ ਪੂਰਤੀ ਲਈ ਸੁਚੇਤ ਕਰ ਰਹੇ ਹਨ:

**ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ ॥**
*(ਆਸਾ ਮਹਲਾ ੫, ਅੰਗ ੩੯੮)*

**ਅਬ ਮਨ ਜਾਗਤ ਰਹੁ ਰੇ ਭਾਈ ॥**
**ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ ॥**
*(ਗਉੜੀ ਕਬੀਰ ਜੀ, ਅੰਗ ੩੩੯)*

ਪਰ, ਮਨੁੱਖ ਉਪਰੋਕਤ ਗੁਰਬਾਣੀ ਦੇ ਹੁਕਮਾਂ ਨੂੰ ਗੰਭੀਰਤਾ ਨਾਲ ਵਿਚਾਰ ਨਾ ਕਰਨ ਕਾਰਨ ਤੇ ਸੁਭਾਅ ਅਨੁਸਾਰ ਸੰਸਾਰਕ ਝੰਮੇਲਿਆਂ ਵਿਚ ਫਸਿਆ, ਇਨ੍ਹਾਂ ਵਿੱਚੋਂ ਨਿਕਲਣ ਦੀ ਥਾਂ ਉਲਟਾ ਸੋਚ ਰਿਹਾ ਹੈ ਕਿ ਉਹ ਤਾਂ ਪੂਰੀ ਹੋਸ਼ ਵਿਚ ਆਪਣੇ ਜੀਵਨ ਵਿਚ ਵਿਚਰ ਰਿਹਾ ਹੈ। ਪਰ ਸਤਿਗੁਰੂ ਜੀ ਕਹਿ ਹਨ ਕਿ ਹੇ ਪ੍ਰਾਣੀ! ਤੇਰੇ ਸਰੀਰ ਦਾ ਇਕ ਇਕ ਅੰਗ ਸੁੱਤਾ ਪਿਆ ਹੈ। ਤੇਰੇ ਨੇਤਰ ਪਰ-ਦ੍ਰਿਸ਼ਟ ਵਿਕਾਰ ਵਿਚ ਸੁੱਤੇ ਹੋਏ ਹਨ, ਤੇਰੀ ਰਸਨਾ ਰਸਾਂ ਕਸਾਂ ਵਿਚ ਸੁੱਤੀ ਪਈ ਹੈ, ਤੇਰੇ ਸਰਵਨ ਪਰ-ਨਿੰਦਾ ਸੁਣਨ ਵਿਚ ਸੁੱਤੇ ਪਏ ਹਨ:

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥**
**ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥**
**ਰਸਨਾ ਸੋਈ ਲੋਭਿ ਮੀਠੈ ਸਾਦਿ ॥**
**ਮਨੁ ਸੋਇਆ ਮਾਇਆ ਬਿਸਮਾਦਿ ॥** *(ਗਉੜੀ ਗੁਆਰੇਰੀ ਮ: ੫, ਅੰਗ ੧੮੨)*

ਸਪੱਸ਼ਟ ਹੈ ਕਿ ਉਪਰੋਕਤ ਹੁਕਮ ਅਨੁਸਾਰ ਜੀਵ ਦੇ ਸਾਰੇ ਅੰਗ ਸੁੱਤੇ ਪਏ ਹਨ। ਫੇਰ ਹੇ ਜੀਵ! ਸੋਚ, ਤੂੰ ਕਿਵੇਂ ਜਾਗ ਰਿਹਾ ਹੈਂ ? ਆਪਣੀ ਮਤ ਦੀ ਗੁਰੂ ਦੀ ਮਤਿ ਅਨੁਸਾਰ ਪਰਖ ਕਰਨੀ ਹੈ ਤਾਂ ਹੀ ਤਾਂ ਇਸ ਬਾਰੇ ਸੋਝੀ ਆਵੇਗੀ।

ਮਨ ਦਾ ਤਾਂ ਕਹਿਣਾ ਹੀ ਹੈ, ਮੈਂ ਜਾਗਦਾ ਹਾਂ। ਪਰ; ਜਿਥੇ ਮਨ ਨੇ ਆਪਣੇ ਸਭ ਇੰਦਰਿਆਂ ਨੂੰ ਪਹਿਰੇਦਾਰ, ਚੌਂਕੀਦਾਰ, ਸੇਵਾਦਾਰ, ਆਗਿਆਕਾਰ ਬਣਾ ਕੇ ਨਾਮ ਜਪਣ ਲਈ ਸਹਾਇਤਾ ਲੈਣੀ ਸੀ, ਉਥੇ ਉਹ ਆਪ ਹੀ ਸੁੱਤਾ ਪਿਆ ਹੈ। ਪਰਮਾਤਮਾ ਦੀ ਬਖ਼ਸ਼ੀ ਹੋਈ ਜੀਵ-ਆਤਮਾ ਰਾਹੀਂ ਸਾਰੀ ਸਫੁਰਤੀ ਮਨ ਦੇ ਸੁੱਤੇ ਹੋਣ ਕਾਰਨ ਇੰਦਰਿਆਂ ਰਾਹੀਂ ਭੋਗੀ ਜਾ ਰਹੀ ਹੈ। ਵਿਸ਼ੇ-ਵਿਕਾਰਾਂ ਵਿਚ ਫਸੇ ਮਨ ਨੂੰ ਜੀਵਨ ਦੇ ਅਸਲ ਮੰਤਵ ਬਾਰੇ ਸੋਝੀ ਹੀ ਨਹੀਂ ਆ ਰਹੀ। ਅਰਥਾਤ :

**ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋੁਭਾਈਆ॥**
**ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥**

*(ਵਾਰ ਮਾਰੂ ਮ: ੫, ਅੰਗ ੧੦੯੬)*

ਸਪੱਸ਼ਟ ਹੈ ਕਿ ਮਨ ਵਿਸ਼ੇ-ਵਿਕਾਰਾਂ ਤੇ ਮਾਇਆ ਦੇ ਭੋਗਾਂ ਦੇ ਰਸਾਂ ਵਿਚ ਫਸਿਆ ਅਸਲੀ ਮੰਤਵ ਵੱਲੋਂ ਗ਼ਾਫ਼ਲ ਸੁੱਤਾ ਪਿਆ ਹੈ :

**ਸਗਲ ਸਹੇਲੀ ਅਪਨੈ ਰਸ ਮਾਤੀ॥**
**ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥**
**ਮੁਸਨਹਾਰ ਪੰਚ ਬਟਵਾਰੇ॥**
**ਸੂਨੇ ਨਗਰਿ ਪਰੇ ਠਗਹਾਰੇ॥** *(ਗਉੜੀ ਗੁਆਰੇਰੀ ਮਹਲਾ ੫, ਅੰਗ ੧੮੨)*

ਅਰਥਾਤ, ਅਗਿਆਨਤਾ ਕਾਰਨ ਜੀਵਨ-ਸੋਝੀ ਤੋਂ ਬਿਨਾਂ ਜਿਸ ਅਨੁਸਾਰ ਇਹ ਮਨੁੱਖੀ ਸਰੀਰ ਧਾਰ ਕੇ ਸੰਸਾਰਕ ਭਵਸਾਗਰ ਤੋਂ ਪਾਰ ਲੰਘਣਾ ਸੀ, ਇਸ ਪੱਖ ਨੂੰ ਨਾ ਜਾਨਣ ਕਾਰਨ ਸਾਰਾ ਸੰਸਾਰ ਹੀ ਅਗਿਆਨਤਾ ਦੀ ਨੀਂਦ ਵਿਚ ਸੁੱਤਾ ਪਿਆ ਹੈ। ਕੀ ਜੋਗੀ, ਕੀ ਸੰਨਿਆਸੀ, ਕੀ ਪੰਡਿਤ, ਕੀ ਵਕਤਾ, ਕੀ ਗਿਆਨੀ, ਕੀ ਧਿਆਨੀ, ਕੀ ਪ੍ਰਚਾਰਕ, ਕੋਈ ਵਿੱਦਿਆ ਦੇ ਅਹੰਕਾਰ ਨਾਲ ਸੜਿਆ-ਬਲਿਆ ਪਿਆ ਹੈ। ਕੋਈ ਉੱਚੇ ਅਹੁਦੇ ਵਿਚ ਫੁੱਲਿਆ ਨਹੀਂ ਸਮਾਉਂਦਾ। ਮਤਲਬ ਕੀ, ਸਭ ਜੀਵ ਤਿੰਨਾਂ ਗੁਣਾਂ ਦੇ ਅਧੀਨ ਗ਼ਾਫ਼ਲ ਹੋ ਕੇ ਮਾਇਆ ਦੀ ਚਾਦਰ ਤਾਣ ਕੇ ਘੂਕ ਸੁੱਤੇ ਪਏ ਹਨ ਤੇ ਕੇਵਲ ਕੁਝ ਕੁ ਬਖ਼ਸ਼ਸ਼ ਵਾਲੇ ਜੀਵਾਂ ਨੂੰ ਛੱਡ ਕੇ, ਸਾਰੇ ਭਰਮ-ਭੁਲੇਖਿਆਂ ਦੇ ਵੱਸ ਹੋ ਕੇ ਵਿਚਰ ਰਹੇ ਹਨ :

**ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥**
**ਜੋਗੀ ਮਾਤੇ ਜੋਗ ਧਿਆਨ॥**
**ਸੰਨਿਆਸੀ ਮਾਤੇ ਅਹੰਮੇਵ॥**
**ਤਪਸੀ ਮਾਤੇ ਤਪ ਕੈ ਭੇਵ॥**
**ਸਭ ਮਦ ਮਾਤੇ ਕੋਊ ਨ ਜਾਗ॥**
**ਸੰਗ ਹੀ ਚੋਰ ਘਰੁ ਮੁਸਨ ਲਾਗ॥੧॥** *(ਬਸੰਤੁ ਕਬੀਰ ਜੀ, ਅੰਗ ੧੧੯੩)*

ਪੰਜਾਂ ਚੋਰਾਂ ਅਤੇ ਹਉਮੈ ਹੰਕਾਰ ਨੇ ਸਭ ਨੂੰ ਦੱਬਿਆ ਹੋਇਆ ਹੈ, ਜ਼ੋਰ ਲਾਉਣ 'ਤੇ ਵੀ ਉਠਿਆ ਨਹੀਂ ਜਾਂਦਾ :

**ਜੋਗੀ ਗ੍ਰਿਹੀ ਪੰਡਿਤ ਭੇਖਧਾਰੀ॥**
**ਏ ਸੂਤੇ ਅਪਣੈ ਅਹੰਕਾਰੀ॥** *(ਭੈਰਉ ਮਹਲਾ ੩, ਅੰਗ ੧੧੨੮)*

ਫੇਰ ਤਾਂ ਭਾਈ! ਜੀਵ ਨੂੰ ਹੁਣ ਸੋਚਣਾ ਬਣਦਾ ਹੈ ਕਿ ਤੂੰ ਕਿੰਨਾ ਭੁੱਲਿਆ ਪਿਆ ਹੈਂ? ਗੁਰਮਤਿ ਕੀ ਸਮਝਾਉਂਦੀ ਹੈ ਤੇ ਜੀਵ ਕੀ ਸਮਝ ਰਿਹਾ ਹੈ। ਕਿੰਨੇ ਸਪੱਸ਼ਟ ਹੁਕਮ ਸਤਿਗੁਰਾਂ ਬਖ਼ਸ਼ੇ ਹਨ। ਹੇ ਜੀਵ! ਦਿਨ-ਦਿਹਾੜੇ ਤੇਰੇ ਸਰੀਰ ਰੂਪੀ ਘਰ ਵਿਚ ਡਾਕਾ ਪੈ ਰਿਹਾ ਹੈ। ਤੇਰਾ ਘਰ ਸੁੰਨਾ, ਖੁੱਲ੍ਹਾ ਦੇਖ ਕੇ ਸਾਰੇ ਚੋਰ ਉਚੱਕੇ, ਠੱਗ ਤੇਰੇ ਅੰਦਰੋਂ ਅੰਮ੍ਰਿਤ ਰੂਪੀ ਨਾਮ ਧਨ ਨੂੰ ਲੁੱਟੀ ਜਾ ਰਹੇ ਹਨ। ਪਰ, ਤੂੰ ਸੁੱਤਾ ਪਿਆ ਵੀ ਕਹਿੰਦਾ ਹੈਂ ਕਿ ਮੈਂ ਜਾਗ ਰਿਹਾ ਹਾਂ। ਸਭ ਕੁਝ ਲੁਟਾ-ਪੁਟਾ ਕੇ ਵੀ ਕਹਿ ਰਿਹਾ ਹੈਂ ਕਿ ਮੈਂ ਲੱਖਪਤੀ, ਧਨਾਢ ਹਾਂ। ਹਾਰ ਕੇ ਵੀ ਕਹਿ ਰਿਹਾ ਹੈਂ ਕਿ ਮੈਂ ਜੀਵਨ ਜਿੱਤ ਲਿਆ ਹੈ, ਲੋਕ ਮੇਰੇ ਅਧੀਨ ਕੰਮ ਕਰ ਰਹੇ ਹਨ। ਮੈਂ ਵੱਡੇ ਵੱਡੇ ਕਾਰੋਬਾਰ ਦਾ ਮਾਲਕ ਹਾਂ। ਵੇਖੋ, ਅਜਿਹੀ ਅਗਿਆਨਤਾ ਵਿਚ ਮਨੁੱਖ ਦਾ ਵੈਰੀ ਕੌਣ ਹੈ:

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥**
*(ਸੋਰਠਿ ਮ: ੩, ਅੰਗ ੬੦੦)*

**ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥**
*(ਵਾਰ ਮਲਾਰ ਮ: ੧, ਅੰਗ ੧੨੮੮)*

ਅਸਲ ਵਿਚ ਮਨੁੱਖ ਆਪਣੇ ਵੈਰੀਆਂ ਦੀ ਪਛਾਣ ਕਰਨ ਦੀ ਥਾਂ ਉਨ੍ਹਾਂ ਨੂੰ ਮਿੱਤਰ ਬਣਾਈ ਬੈਠਾ ਹੈ, ਜੋ ਉਨ੍ਹਾਂ ਨੂੰ ਖ਼ੁਆਰ ਕਰ ਰਹੇ ਹਨ ਤੇ ਜਿਹੜੀ ਨਾਮ ਧਨ ਦੀ ਰਾਸ ਅਖ਼ੀਰ ਸਮੇਂ ਆਪਣੇ ਨਾਲ ਬੰਨ੍ਹ ਕੇ ਲੈ ਜਾਣੀ ਸੀ, ਉਸ ਬਾਰੇ ਕੋਈ ਖ਼ਿਆਲ ਨਹੀਂ:

**ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ॥**
**ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ॥**
*(ਵਾਰ ਬਿਹਾਗੜੇ ਕੀ, ਮ: ੩, ਅੰਗ ੫੫੪)*

## ਗੁਰਮਤਿ ਅਨੁਸਾਰ ਜਾਗਦਾ ਕੌਣ ਹੈ?

**ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ॥**
**ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ॥**
*(ਵਾਰ ਵਡਹੰਸ, ਮ: ੩, ਅੰਗ ੫੯੨)*

ਅਰਥਾਤ, ਸਤਿਗੁਰੂ ਅਕਾਲ ਪੁਰਖ ਹੀ ਸਦਾ ਜਾਗਦਾ ਹੈ ਜਾਂ ਅਕਾਲ ਪੁਰਖ ਵੱਲੋਂ ਭੇਜੇ ਗੁਰੂ ਸਾਹਿਬਾਨ ਮਹਾਂਪੁਰਸ਼ ਤੇ ਗੁਰੂ ਪਿਆਰੇ:

**ਗੁਰ ਕਿਰਪਾ ਤੇ ਸੇ ਜਨ ਜਾਗੇ**
**ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥**

*(ਰਾਮਕਲੀ ਮਹਲਾ ੩ ਅਨੰਦੁ, ਅੰਗ ੯੨੦)*

**ਸੋ ਜਾਗੈ ਜਿਸੁ ਸਤਿਗੁਰੁ ਮਿਲੈ॥**
**ਪੰਚ ਦੂਤ ਓਹੁ ਵਸਗਤਿ ਕਰੈ॥**
**ਸੋ ਜਾਗੈ ਜੋ ਤਤੁ ਬੀਚਾਰੈ॥**
**ਆਪਿ ਮਰੈ ਅਵਰਾ ਨਹ ਮਾਰੈ॥**
**ਸੋ ਜਾਗੈ ਜੋ ਏਕੋ ਜਾਣੈ॥**
**ਪਰਕਿਰਤਿ ਛੋਡੈ ਤਤੁ ਪਛਾਣੈ॥**
**ਚਹੁ ਵਰਨਾ ਵਿਚਿ ਜਾਗੈ ਕੋਇ॥**
**ਜਮੈ ਕਾਲੈ ਤੇ ਛੂਟੈ ਸੋਇ॥**
**ਕਹਤ ਨਾਨਕ ਜਨੁ ਜਾਗੈ ਸੋਇ॥**
**ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ॥** *(ਭੈਰਉ ਮ: ੩, ਅੰਗ ੧੧੨੮)*

ਜਾਂ ਫੇਰ ਕੇਵਲ ਉਹੋ ਜੀਵ ਜਾਗਦੇ ਹਨ, ਜਿਨ੍ਹਾਂ ਨੇ ਜੀਵਨ-ਤੱਤ ਨੂੰ ਸਮਝ ਲਿਆ ਹੈ, ਜਿਨ੍ਹਾਂ 'ਤੇ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਪੈ ਗਈ ਹੈ ਤੇ ਉਹ ਅਕਾਲ ਪੁਰਖ ਦੇ ਨਾਮ ਦੀ ਕਮਾਈ ਵਿਚ ਸਦਾ ਜੁੱਟੇ ਰਹਿੰਦੇ ਹਨ ਤੇ ਜਿਨ੍ਹਾਂ 'ਤੇ ਕਲਿਜੁਗ ਦੀ ਅਜੋਕੀ ਹਾਲਤ ਦਾ ਕੋਈ ਅਸਰ ਨਹੀਂ, ਜਿਥੇ ਕੂੜ ਦੀ ਪ੍ਰਧਾਨਗੀ ਹੈ, ਸੱਚ ਦਾ ਨਾਂ ਹੀ ਨਹੀਂ:

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥**

*(ਵਾਰ ਮਾਝ ਮ: ੧, ਅੰਗ ੧੪੫)*

"ਵਰਤਿਆ ਪਾਪ ਸਭਸ ਜਗ ਮਾਹੀ" ਦਾ ਵਾਤਾਵਰਣ ਬਣਿਆ ਪਿਆ ਹੈ, ਉਥੇ ਜਗਮਗਾਂਦੀ ਜੋਤਿ ਲਾਟਾਂ ਮਾਰ ਰਹੀ ਹੈ। ਉਹ ਹਨ ਗੁਰਮੁਖਿ ਜਗਿਆਸੂ ਪੂਰਨ ਪੁਰਖ, ਸੰਤ ਸਿਪਾਹੀ, ਬ੍ਰਹਮ ਗਿਆਨੀ, ਤੱਤ-ਬੇਤਾ, ਪਰ ਇਨ੍ਹਾਂ ਤੋਂ ਛੁੱਟ ਹੋਰ "ਹੋਰੁ ਜਗੁ ਸੂਤਾ ਮੋਹਿ ਪਿਆਸਿ", "ਹਰਿ ਸੰਗ ਮਾਤਾ ਅਨਦਿਨੁ ਜਾਗ" ਅਥਵਾ "ਬ੍ਰਹਮ ਗਿਆਨੀ ਸਦਾ ਸਦ ਜਾਗਤ" ਅਨੁਸਾਰ ਗੁਰਮੁਖ ਹੀ ਦਿਨ ਰਾਤ ਜਾਗ ਰਿਹਾ ਹੈ। ਬਾਕੀ ਸਾਰਾ ਸੰਸਾਰ "ਮਾਇਆ ਮੋਹਿ ਸੋਇ ਰਹੇ ਅਭਾਗੇ"।

## ਗੁਰਮੁਖਾਂ ਤੇ ਮਨਮੁਖਾਂ ਦੀ ਨਿੰਦ੍ਰਾ ਵਿਚ ਅੰਤਰ

"ਗੁਰਮੁਖਿ ਜਾਗਿ ਰਹੇ ਦਿਨ ਰਾਤੀ" ਗੁਰਮੁਖ ਜਨ ਤਾਂ ਰਾਤ ਦਿਨ ਜਾਗ ਰਹੇ ਹਨ। ਅਜਿਹੀ ਹਾਲਤ ਸੰਸਾਰਕ ਨਿੰਦ੍ਰਾ ਤੇ ਜਾਗਰਤ ਅਵਸਥਾ ਤੋਂ ਵੱਖਰੀ

ਹੈ। ਇਹ ਜਾਗ ਗੁਰੂ ਕਿਰਪਾ ਨਾਲ ਮਿਲਦੀ ਹੈ। ਗੁਰਮਤਿ ਲੈ ਕੇ ਉਸ ਦੇ ਹੁਕਮਾਂ ਵਿਚ ਚੱਲ ਕੇ ਹੀ ਅਜਿਹੀ ਜੀਵਨ-ਜਾਗ ਬਾਰੇ ਸੋਝੀ ਮਿਲਦੀ ਹੈ ਤੇ ਫੇਰ ਉਹ ਉੱਠਦੇ ਬਹਿੰਦੇ, ਸੁੱਤੇ ਜਾਗਦੇ, ਤੁਰਦੇ ਫਿਰਦੇ ਨਾਮ-ਰਸ ਵਿਚ ਭਿੱਜੇ ਸਦਾ ਜਾਗਦੇ ਹਨ। ਉਨ੍ਹਾਂ ਦੀ ਅਵਸਥਾ ਐਸੀ ਬਣ ਜਾਂਦੀ ਹੈ:

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥**
**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥**
**ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥**

*(ਸਲੋਕ ਵਾਰਾਂ ਤੇ ਵਧੀਕ, ਮ: ੩, ਅੰਗ ੧੪੧੪)*

ਜਾਗਣ ਨੂੰ ਤਾਂ ਮਨਮੁਖ ਵੀ ਜਾਗ ਰਿਹਾ ਹੈ, ਅੰਤਰ ਕੇਵਲ ਇਤਨਾ ਹੈ ਕਿ ਮਨਮੁਖ ਸੰਸਾਰਕ ਧੰਧਿਆਂ ਦੀ ਖ਼ਾਤਰ, ਆਪਣੇ ਮਤਲਬ, ਲਾਲਚ, ਕਾਰੋਬਾਰ ਆਦਿਕ ਦੀ ਖ਼ਾਤਰ ਜਾਗਦਾ ਹੈ। ਕਾਮ-ਵਾਸ਼ਨਾ ਦੀ ਪੂਰਤੀ ਲਈ, ਨਾਟਕਾਂ ਚੇਟਕਾਂ, ਅਨ-ਰਸਾਂ ਦੇ ਖਾਣ ਵਿਚ ਰੁਚੀ ਰੱਖਦਾ ਜਾਗਦਾ ਹੈ। ਇਸ ਪਾਸੇ ਕਾਫ਼ੀ ਹੁਸ਼ਿਆਰ ਹੈ। ਪਰ ਨਾਮ ਜਪਣ ਦੇ ਵੇਲੇ ਬੀਮਾਰੀਆਂ ਨਾਲ ਘਿਰਿਆ ਦੱਸਦਾ ਹੈ। ਨਾਮ ਜਪਣ ਲਈ ਕਹਿੰਦਾ ਹੈ ਕਿ ਮੇਰੇ ਕੋਲ ਸਮਾਂ ਹੀ ਨਹੀਂ:

**ਚਿਤਵਤ ਪਾਪ ਨ ਆਲਕੁ ਆਵੈ॥**
**ਬੇਸੁਆ ਭਜਤ ਕਿਛੁ ਨਹ ਸਰਮਾਵੈ॥**
**ਸਾਰੋ ਦਿਨਸੁ ਮਜੂਰੀ ਕਰੈ॥**
**ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ॥** *(ਭੈਰਉ ਮ: ੫, ਅੰਗ ੧੧੪੩)*

ਇਧਰ ਗੁਰਮੁਖ-ਜਨ ਜਾਗ ਰਿਹਾ ਹੈ। ਕਿਸੇ ਰੰਗ ਵਿਚ, ਕਿਸੇ ਮਸਤੀ ਵਿਚ, ਆਪਣੇ ਪਿਆਰੇ ਮਨ-ਮੋਹਣੇ, ਘਟ-ਸੋਹਣੇ, ਪ੍ਰਾਣ-ਅਧਾਰੇ, ਰੰਗ-ਰੰਗੀਲੇ ਪ੍ਰੀਤਮ ਦੀ ਯਾਦ ਵਿਚ, ਕਿਸੇ ਦੀਰਘ ਵਿਛੋੜੇ ਦੀ ਤੜਪ ਵਿਚ:

**ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥**

*(ਬਾਰਹਮਾਹਾ ਮਾਂਝ ਮਹਲਾ ੫, ਅੰਗ ੧੩੩)*

ਵੈਰਾਗ ਅਵਸਥਾ ਵਿਚ ਆ ਜਾਂਦਾ ਹੈ, ਕਦੇ ਖੇੜੇ ਵਿਚ ਆਉਂਦਾ ਹੈ ਤੇ ਵਾਹ ਵਾਹ ਕਰ ਉੱਠਦਾ ਹੈ, ਕਦੇ ਅਕਾਲ ਪੁਰਖ ਦੀ ਬੇਅੰਤ ਲੀਲ੍ਹਾ ਤੇ ਉਸ ਦੀ ਰਚਨਾ ਨੂੰ ਵੇਖ ਵੇਖ ਕੇ, ਵਿਸਮਾਦ ਹਾਲਤ ਵਿਚ ਬੈਠਾ, ਮੁੱਖੋਂ ਉਸ ਦੇ ਨਾਮ ਦਾ ਹੀ ਅਲਾਪ ਕਰੀ ਜਾ ਰਿਹਾ ਹੈ।

ਅਜਿਹੀ ਅਕਾਲ ਪੁਰਖ ਦੀ ਕਿਰਪਾ ਦੇ ਪਾਤਰ ਬਣਨ ਨਾਲ ਹੀ ਸੋਝੀ ਆਵੇਗੀ:

**ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ॥**
**ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ॥**

*(ਬਿਲਾਵਲੁ ਮ: ੧, ਅੰਗ ੮੪੪)*

ਉਸ ਅਕਾਲ ਪੁਰਖ ਦੀ ਆਤਮਿਕ ਰੂਪੀ ਸ਼ਕਤੀ, ਜੋ ਸਾਨੂੰ ਮਿਲੀ ਹੈ ਤੇ ਜਿਸ ਦੀ ਸਫੁਰਤੀ ਨਾਲ ਸਾਡਾ ਜੀਵਨ ਚੱਲ ਰਿਹਾ ਹੈ, ਉਸ ਨੂੰ ਸਮਝਣ ਲਈ ਚਿੰਤਾ ਕਰਨੀ ਚਾਹੀਦੀ ਹੈ। ਅਜਿਹੀ ਸੋਝੀ ਮਿਲਣ 'ਤੇ ਹੀ ਜੀਵ ਨੂੰ ਸੁੱਤੀ ਤੇ ਜਾਗਦੀ ਅਵਸਥਾ ਬਾਰੇ ਪਤਾ ਲੱਗ ਸਕੇਗਾ :

**ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥**
**ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥**
**ਸੇ ਜਨ ਜਾਗੇ ਜਿਨ ਨਾਮ ਪਿਆਰਿ ॥**

*(ਗਉੜੀ ਗੁਆਰੇਰੀ ਮ: ੩, ਅੰਗ ੧੬੦)*

**ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ ॥**

*(ਸਲੋਕ ਵਾਰਾਂ ਤੇ ਵਧੀਕ, ਮ: ੫, ਅੰਗ ੧੪੨੫)*

ਕੇਵਲ ਉਹ ਜੀਵ ਹੀ ਜਾਗ ਰਹੇ ਹਨ, ਜੋ ਅੱਠੇ ਪਹਿਰ ਅਕਾਲ ਪੁਰਖ ਦੇ ਨਾਮ ਨਾਲ ਜੁੜੇ ਰਹਿੰਦੇ ਹਨ ਅਤੇ ਨਾਮ ਨੂੰ ਹੀ ਆਪਣੇ ਹਿਰਦੇ ਵਿਚ ਵਸਾਉਂਦੇ ਹਨ। ਆਪਣੀ ਅਸਲ ਵਸਤੂ ਬੰਨ੍ਹ ਕੇ ਆਪਣੇ ਨਾਲ ਲੈ ਜਾਣ ਲਈ ਯਤਨਸ਼ੀਲ ਰਹਿੰਦੇ ਹਨ :

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥**
**ਸਾਬਤੁ ਵਸਤੁ ਓਹੁ ਅਪਨੀ ਲਹੈ ॥**

*(ਗਉੜੀ ਗੁਆਰੇਰੀ ਮ: ੫, ਅੰਗ ੧੮੨)*

ਜੇ ਅਜਿਹਾ ਨਾ ਹੋ ਸਕਿਆ ਤਾਂ ਭਗਤ ਕਬੀਰ ਜੀ ਦੇ ਫ਼ੁਰਮਾਨ ਅਨੁਸਾਰ :

**ਕਹੁ ਕਬੀਰ ਤਬ ਹੀ ਨਰੁ ਜਾਗੈ ॥**
**ਜਮ ਕਾ ਡੰਡੁ ਮੂੰਡ ਮਹਿ ਲਾਗੈ ॥** *(ਗੋਂਡ ਕਬੀਰ ਜੀ, ਅੰਗ ੮੭੦)*

ਉਸ ਵੇਲੇ ਫੇਰ ਕੁਝ ਨਹੀਂ ਬਣੇਗਾ, ਪਛਤਾਵਾ ਹੀ ਰਹਿ ਜਾਵੇਗਾ। ਜਿੰਨਾ ਨਾਮ ਜਪਿਆ, ਉਸ ਅਨੁਸਾਰ ਅਕਾਲ ਪੁਰਖ ਪਾਸੋਂ ਸੁਖ ਮਿਲਿਆ, ਪਰ ਜੇ ਪੂਰਨਤਾ ਤਕ ਪੁੱਜਣ ਤਕ ਹੋਰ ਨਾਮ ਜਪਣ ਦੀ ਲੋੜ ਪੂਰੀ ਨਾ ਹੋ ਸਕੀ ਤਾਂ ਅਜਿਹੇ ਸੁਖ ਦਾ ਅਨੁਮਾਨ ਉਹ ਹੀ ਦੱਸ ਸਕਣਗੇ ਕਿ ਉਸ ਵਿਚ ਕਿੰਨਾ ਸੁਖ ਮਿਲਿਆ ਅਤੇ ਜੋ ਸਮਾਂ ਉਨ੍ਹਾਂ ਪਾਸੋਂ ਵੀ ਸੰਭਲਿਆ ਨਾ ਗਿਆ, ਪਛੋਤਾਵਾ ਕਰਨਾ ਹੀ ਹੈ, ਪਰ ਫੇਰ ਉਸ ਦਾ ਕੋਈ ਹੱਲ ਨਹੀਂ, ਜਦੋਂ :

**ਕਿਆ ਤੈ ਖਟਿਆ ਕਹਾ ਗਵਾਇਆ ॥**
**ਚਲਹੁ ਸਿਤਾਬ ਦੀਬਾਨਿ ਬੁਲਾਇਆ ॥**
**ਚਲੁ ਦਰਹਾਲੁ ਦੀਵਾਨਿ ਬੁਲਾਇਆ ॥**
**ਹਰਿ ਫੁਰਮਾਨੁ ਦਰਗਹ ਕਾ ਆਇਆ ॥** *(ਸੂਹੀ ਕਬੀਰ ਜੀ, ਅੰਗ ੭੯੨)*

ਫੇਰ ਤਾਂ ਭਾਈ, ਜਮਾਂ ਦੇ ਠੇਡੇ ਵੱਜਣੇ ਹਨ। ਮਾਇਆ ਮੋਹ ਵਿਚ ਮਨੂਰ ਹੋਏ ਮਨ ਤੇ ਭਰਮ ਜਾਲ ਦੇ ਭਰਮਾਏ ਹੋਏ ਜੀਵ ਚਾਹੇ ਸ੍ਰਿਸ਼ਟੀ ਭਰ ਦੇ ਸੁੱਖਾਂ ਦੇ ਮਾਲਕ ਕਿਉਂ ਨਾ ਹੋ ਜਾਣ, ਘੋਰ ਅੰਧਕਾਰ ਵਿਚ ਹੀ ਭਟਕ ਰਹੇ ਹਨ, ਜਿੰਨਾ ਚਿਰ ਜੋਤਿ ਸਰੂਪੀ ਆਤਮਿਕ ਜੋਤਿ ਦੀ ਕਿਰਨ ਅਜਿਹੇ ਕਿਸੇ ਜੀਵ ਦੇ ਘਟਿ ਅੰਦਰ ਨਹੀਂ ਪ੍ਰਕਾਸ਼ੀ। ਚਤੁਰਾਈ, ਸਿਆਣਪ ਤੇ ਮਾਇਆ ਮਾਂ ਦੀ ਮਦ ਵਿਚ ਮੱਤੇ ਹੋਏ ਦਿਮਾਗ਼ ਮਤਾਂ-ਮਤਾਂਤਰਾਂ ਦੀਆਂ ਫਿਲਾਸਫੀਆਂ ਨੂੰ ਜਾਨਣ ਦਾ ਦਾਹਵਾ ਕਰਨ ਵਾਲੇ, ਨਵੀਨ ਤੇ ਪ੍ਰਾਚੀਨ ਜ਼ਮਾਨੇ ਦੀਆਂ ਅਨੇਕਾਂ, ਵਿਗਿਆਨਕ ਖੋਜਾਂ ਵਿਚ ਰੁੱਝੇ ਹੋਏ ਹਿਰਦੇ, ਚਾਹੇ ਕਿੰਨੀ ਵੀ ਉੱਚੀ ਤੋਂ ਉੱਚੀ ਸੰਸਾਰੀ ਵਿਦਿਆ ਪੜ੍ਹ ਕੇ ਵਿੱਦਿਆ ਦੇ ਭੰਡਾਰ ਬਣ ਬੈਠਣ, ਪਰ ਉਹ ਅਨ੍ਹੇਰ ਗ਼ੁਬਾਰ ਵਿਚ ਹੀ ਭੰਬਲ-ਭੂਸੇ ਖਾ ਰਹੇ ਹਨ, ਜਿੰਨਾ ਚਿਰ ਅਕਾਲ ਪੁਰਖ ਦੀ ਜੋਤਿ ਦਾ ਚਮਤਕਾਰ ਉਨ੍ਹਾਂ ਉੱਤੇ ਨਹੀਂ ਪਿਆ। ਜੋ ਹਿਰਦੇ ਇਸ ਸੱਚੀ ਜੋਤਿ ਸਰੂਪੀ ਰੌਸ਼ਨੀ ਤੋਂ ਸੱਖਣੇ ਹਨ, ਜੋ ਮਨ ਆਪਣੇ ਆਤਮਿਕ ਸਰੂਪ ਦੀ ਲਖਤਾ ਤੋਂ ਅਨਜਾਣ ਹਨ, ਉਹ ਅਗਿਆਨਤਾ ਦੇ ਅੰਧੇਰੇ ਵਿਚ ਹੀ ਵਿਚਰ ਰਹੇ ਹਨ ਤੇ ਇਸ ਤਰ੍ਹਾਂ ਅਕਾਲ ਪੁਰਖ ਕਰਤੇ ਦੀ ਸ੍ਰਿਸ਼ਟੀ-ਰਚਨਾ, ਜੀਵ-ਰਚਨਾ ਦੀ ਸੋਝੀ ਅਤੇ ਜੀਵਨ ਦੀ ਫਿਲਾਸਫੀ ਨੂੰ ਸਮਝਣ ਤੋਂ ਬਿਨਾਂ ਸੁੱਤੇ ਪਏ ਹਨ। ਉਨ੍ਹਾਂ ਨੂੰ ਜਾਗਦੇ ਕੌਣ ਕਹੇਗਾ ? ਤਾਂ ਤੇ ਹੇ ਭਾਈ ! ਜੇ ਹੋ ਸਕੇ ਤਾਂ ਇਸ ਸੰਸਾਰਕ ਘੂਕੀ ਦੀ ਨੀਂਦ ਤੋਂ ਜਾਗ ਕੇ ਕੁਝ ਉੱਦਮ ਕਰ ਲਵੋ ਜੀ ! ਹੁਣ ਅਸੀਂ ਉਸ ਸਿੱਖ ਦੇ ਸੁਪਨੇ ਬਾਰੇ ਅਗਲੀ ਵਿਚਾਰ ਕਰੀਏ। ਹਰ ਜੀਵ ਦੇ ਜੀਵਨ ਵਿਚ ਕਦੇ ਦੁਖ ਤੇ ਕਦੇ ਸੁਖ ਆਉਂਦੇ ਰਹਿੰਦੇ ਹਨ। ਦੁਖ ਤੇ ਸੁਖ ਸਰੀਰ ਦੇ ਕੱਪੜੇ ਹਨ। ਜਿਸ ਤਰ੍ਹਾਂ ਸਰੀਰ ਦੇ ਕੱਪੜੇ ਬਦਲ ਬਦਲ ਕੇ ਪਾਏ ਜਾਂਦੇ ਹਨ, ਏਸੇ ਤਰ੍ਹਾਂ ਦੁੱਖਾਂ ਤੇ ਸੁੱਖਾਂ ਦਾ ਵੀ ਚੱਕਰ ਚੱਲਦਾ ਰਹਿੰਦਾ ਹੈ। ਪਰ, ਇਨ੍ਹਾਂ ਦੇ ਭੇਦ ਨੂੰ ਜਾਨਣਾ ਕੋਈ ਸੌਖੀ ਗੱਲ ਨਹੀਂ:

**ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ॥**
**ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ॥**

*(ਪ੍ਰਭਾਤੀ ਮ: ੧, ਅੰਗ ੧੩੨੮)*

ਉਸ ਸਿੱਖ ਦਾ ਜੀਵਨ ਪਹਿਲਾਂ ਵੀ ਗੁਰੂ-ਹੁਕਮਾਂ ਅਨੁਸਾਰ ਕੁਝ ਦੁੱਖਾਂ ਵਿਚ ਹੀ ਬੀਤ ਰਿਹਾ ਸੀ। ਪਹਿਲਾਂ ਤਾਂ ਉਸ ਦੀ ਪਤਨੀ ਸਰੀਰਕ ਦਰਦਾਂ ਨਾਲ ਪੀੜਤ ਰਹਿੰਦੀ ਸੀ। ਫੇਰ ਸਾਲ ੧੯੫੫ ਈ: ਵਿਚ ਉਸ ਦੀ ਵੱਡੀ ਲੜਕੀ ਛੇ ਸਾਲ ਦੀ ਆਯੂ ਵਿਚ ਚੜ੍ਹਾਈ ਕਰ ਗਈ। ਉਸ ਪਿੱਛੋਂ ਉਸ ਸਿੱਖ ਨੂੰ ਸਾਲ ੧੯੫੮ ਈ: ਵਿਚ ਛਾਤੀ ਤੋਂ ਖ਼ੂਨ ਆਉਣਾ ਸ਼ੁਰੂ ਹੋ ਗਿਆ, ਜੋ ਪਹਿਲਾਂ ਕਦੇ ਕਦੇ ਸਾਲ-ਛੇ ਮਹੀਨੇ ਪਿੱਛੋਂ ਆਉਂਦਾ ਸੀ, ਫੇਰ ਤਕਲੀਫ਼ ਵਧਦੀ ਗਈ, ਇਸ ਤਰ੍ਹਾਂ ਕਦੀ ਤਿੰਨ ਮਹੀਨੇ ਪਿੱਛੋਂ, ਕਦੀ ਦੋ ਮਹੀਨੇ ਪਿੱਛੋਂ, ਕਦੀ ਮਹੀਨੇ

ਪਿੱਛੋਂ ਇਹ ਖ਼ੂਨ ਛਾਤੀ ਤੋਂ ਨਿਕਲਦਾ ਰਿਹਾ, ਜਿਸ ਨਾਲ ਸਰੀਰ ਪਹਿਲਾਂ ਹੀ ਨਿਰਬਲ ਸੀ ਤੇ ਸੁਪਨੇ ਅਨੁਸਾਰ ਅੰਤ ਕਾਲ ਦਾ ਆ ਜਾਣਾ ਵੀ ਸੁੱਝ ਰਿਹਾ ਸੀ ਤੇ ਇਸ ਤਰ੍ਹਾਂ ਮਿਤੀ ੨੩ ਜੂਨ, ੧੯੬੮ ਈ: ਨੂੰ ਕੁਝ ਖ਼ੂਨ ਆਇਆ ਤੇ ੨੪ ਜੂਨ ਨੂੰ ਵੀ ਖ਼ੂਨ ਆਇਆ, ਜਿਸ ਕਾਰਨ ਉਸ ਨੂੰ ਗੁਰਦਾਸਪੁਰ ਹਸਪਤਾਲ ਵਿਚ ਦਾਖ਼ਲ ਕੀਤਾ ਗਿਆ, ਪਰ ਹਸਪਤਾਲ ਵਿਚ ਵੀ ਖ਼ੂਨ ਨਾ ਰੁਕਿਆ ਤੇ ੨੫ ਜੂਨ ਨੂੰ ਸਰੀਰ ਦਾ ਸਾਰਾ ਖ਼ੂਨ ਨਿਕਲ ਗਿਆ। ਗੁਰਦਾਸਪੁਰ ਹਸਪਤਾਲ ਵਿਚ ਉਸ ਸਮੇਂ ਖ਼ੂਨ ਦਾ ਪ੍ਰਬੰਧ ਨਾ ਹੋਣ ਕਾਰਨ, ਉਸ ਦੀ ਪਤਨੀ ਤੇ ਇਕ ਹੋਰ ਸਿੱਖ ਦਾ ਖ਼ੂਨ ਮੈਚ ਕੀਤਾ; ਜਿਨ੍ਹਾਂ ਦਾ ਇਕ ਇਕ ਬੋਤਲ ਖ਼ੂਨ ਕੱਢ ਕੇ ਉਸ ਨੂੰ ਦਿੱਤਾ ਗਿਆ ਪਰ ਖ਼ੂਨ ਜ਼ਿਆਦਾ ਨਿਕਲ ਜਾਣ ਕਰ ਕੇ ਉਸ ਨੂੰ ਬੇਹੋਸ਼ੀ ਦੀ ਹਾਲਤ ਵਿਚ ਅੰਮ੍ਰਿਤਸਰ ਹਸਪਤਾਲ ਵਿਚ ਦਾਖ਼ਲ ਕਰਾਇਆ ਗਿਆ, ਜਿਥੇ ਉਨ੍ਹਾਂ ਦੇ ਬਾਕੀ ਰਿਸ਼ਤੇਦਾਰਾਂ ਨੇ ਛੇ ਹੋਰ ਖ਼ੂਨ ਦੀਆਂ ਬੋਤਲਾਂ ਦਿੱਤੀਆਂ ਤੇ ਤੀਸਰੇ ਦਿਨ ਉਸ ਨੂੰ ਹੋਸ਼ ਆਈ। ਉਹ ਕੋਈ ਪੰਦਰਾਂ ਕੁ ਦਿਨ ਹਸਪਤਾਲ ਰਿਹਾ। ਉਸ ਉਪਰੰਤ ਆਊਟ-ਡੋਰ ਇਲਾਜ ਚੱਲਦਾ ਰਿਹਾ, ਪਰ ਕਿਸੇ ਬੀਮਾਰੀ ਦਾ ਪਤਾ ਨਾ ਲੱਗਾ। ਡਾਕਟਰਾਂ ਆਪਣੀ ਸਮਝ ਅਨੁਸਾਰ ਇਲਾਜ ਜਾਰੀ ਰੱਖਿਆ।

ਇਸ ਸਾਰੀ ਗੱਲ ਦਾ ਉਸ ਸੁਪਨੇ ਨਾਲ ਗੂੜ੍ਹਾ ਸੰਬੰਧ ਸੀ, ਪਰ ਅਕਾਲ ਪੁਰਖ ਨੇ ਆਪਣੇ ਸੰਤਾਂ, ਗੁਰਮੁਖਾਂ ਤੇ ਪਿਆਰਿਆਂ ਰਾਹੀਂ ਵੀ ਬਹੁਤ ਸਹਾਇਤਾ ਕੀਤੀ। ਉਧਰ ਜਿਸ ਰਾਤ ਉਸ ਸਿੱਖ ਨੂੰ ਗੁਰਦਾਸਪੁਰ ਤੋਂ ਅੰਮ੍ਰਿਤਸਰ ਹਸਪਤਾਲ ਲੈ ਗਏ, ਉਸ ਰਾਤ ਪਿੱਛੋਂ ਗੁਰਦਾਸਪੁਰ ਉਸ ਸਿੱਖ ਦੇ ਗੁਆਂਢ ਵਿਚ ਰਹਿੰਦੇ ਇਕ ਸਿੱਖ ਨੂੰ ਰਾਤ ਸੁਪਨੇ ਵਿਚ ਉਸ ਦੇ ਪਾਸ, ਉਸ ਦਾ ਸਵਰਗਵਾਸੀ ਭਾਈ ਤੇ ਦੋ ਹੋਰ ਸਾਧੂ ਆਏ ਤੇ ਉਸ ਪਾਸੋਂ ਉਸ ਸਿੱਖ ਬਾਰੇ ਪੁੱਛਿਆ, ਕਿਉਂਕਿ ਉਹ ਆਪਣੇ ਘਰ ਨਹੀਂ ਮਿਲਿਆ, ਉਹ ਕਿਥੇ ਹੈ ? ਉਸ ਸਿੱਖ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਕਿਸ ਤਰ੍ਹਾਂ ਤੇ ਕਿਥੋਂ ਆਏ ਹੋ ਅਤੇ ਉਸ ਸਿੱਖ ਬਾਰੇ ਕਿਉਂ ਪੁੱਛ ਰਹੇ ਹੋ ? ਤਾਂ ਉਨ੍ਹਾਂ ਉੱਤਰ ਦਿੱਤਾ ਕਿ ਧਰਮਰਾਜ ਦੀ ਕਚਹਿਰੀ 'ਚ ਇਕ ਜਗ੍ਹਾ ਖ਼ਾਲੀ ਹੋਈ ਹੈ ਤੇ ਕਿਉਂਕਿ ਇਹ ਸਿੱਖ ਇਕ ਨੇਕ ਤੇ ਇਨਸਾਫ਼-ਪਸੰਦ ਪੁਰਸ਼ ਹੈ, ਉਸ ਨੂੰ ਉਸ ਜਗ੍ਹਾ 'ਤੇ ਨਿਯੁਕਤ ਕਰਨ ਲਈ ਇਥੋਂ ਲੈ ਜਾਣ ਲਈ ਸਾਨੂੰ ਭੇਜਿਆ ਗਿਆ ਹੈ। ਜਦੋਂ ਉਨ੍ਹਾਂ ਨੂੰ ਕਿਹਾ ਕਿ ਉਹ ਤਾਂ ਬੀਮਾਰ ਸੀ, ਇਸ ਕਰਕੇ ਉਸ ਨੂੰ ਅੰਮ੍ਰਿਤਸਰ ਹਸਪਤਾਲ ਲੈ ਗਏ ਹਨ ਤੇ ਕੀ ਉਹ ਹੁਣ ਉਸ ਨੂੰ ਲੈ ਜਾਣ ਲਈ ਅੰਮ੍ਰਿਤਸਰ ਜਾਣਗੇ ? ਤਾਂ ਉਨ੍ਹਾਂ ਕਿਹਾ ਕਿ ਨਹੀਂ ਸਾਨੂੰ ਕੇਵਲ ਗੁਰਦਾਸਪੁਰ ਤਕ ਹੀ ਭੇਜਿਆ ਗਿਆ ਹੈ। ਅੰਮ੍ਰਿਤਸਰ ਜਾਣ ਦਾ ਹੁਕਮ ਨਹੀਂ। ਇਹ ਸਿੱਖ ਅਜਿਹਾ ਅਜੀਬ ਸੁਪਨਾ

ਵੇਖ ਕੇ ਦਿਨ ਚੜ੍ਹੇ ਅੰਮ੍ਰਿਤਸਰ ਪੁੱਜਾ ਤੇ ਉਥੇ ਉਸ ਸਿੱਖ ਨੇ ਪਰਿਵਾਰ ਨੂੰ ਸਾਰੀ ਗੱਲ ਸੁਣਾਈ। ਉਹ ਸਿੱਖ ਅਜੇ ਵੀ ਹਸਪਤਾਲ ਵਿਚ ਬੇਹੋਸ਼ ਸੀ। ਇਸ ਤਰ੍ਹਾਂ ਅਕਾਲ ਪੁਰਖ ਨੇ ਉਸ ਸਿੱਖ ਦੀ ਸਹਾਇਤਾ ਕੀਤੀ।

ਪਰ ਮਿਤੀ ੧੧-੭-੧੯੬੮ ਨੂੰ ਉਸ ਸਿੱਖ ਦੀ ਮਾਤਾ ਮੁੜ ਉਸ ਪਾਸ ਸੁਪਨੇ ਵਿਚ ਆਈ ਤੇ ਬੜੀ ਨਰਾਜ਼ਗੀ ਨਾਲ ਉਸ ਨੂੰ ਕਿਹਾ ਕਿ ਤੈਨੂੰ ਇਥੋਂ ਲੈ ਜਾਣਾ ਸੀ, ਪਰ ਪਤਾ ਨਹੀਂ ਤੂੰ ਕਿਸ ਤਰ੍ਹਾਂ ਸਮਾਂ ਟਾਲ ਗਿਆ ਹੈਂ ? ਫੇਰ ਵੀ ਗੁੱਸੇ ਨਾਲ ਮੂੰਹ ਫੇਰ ਕੇ ਕਹਿਣ ਲੱਗੀ, ਅਜੇ ਵੀ ਮੈਂ ਵੇਖਾਂਗੀ। ਇਸ ਤੋਂ ਪਿੱਛੋਂ ਉਸ ਸਿੱਖ ਦੇ ਸਰੀਰ ਦਾ ਸੰਕਟ ਚੱਲਦਾ ਰਿਹਾ, ਜੋ ਦੁਖ ਅਕਾਲ ਪੁਰਖ ਆਪ ਹੀ ਕਟਵਾਉਂਦੇ ਰਹੇ। ਆਪ ਵੀ ਮਾਤਾ ਲਈ ਉਨ੍ਹਾਂ ਸਹਿਜ ਪਾਠ ਕੀਤੇ, ਜਿਸ ਕਾਰਨ ਮੁੜ ਉਸ ਦੀ ਮਾਤਾ ਸੁਪਨੇ ਵਿਚ ਆਉਂਦੀ ਤਾਂ ਰਹੀ, ਪਰ ਸ਼ਾਂਤ ਹੀ ਰਹਿੰਦੀ ਰਹੀ।

ਉਸ ਸਿੱਖ ਨੇ ਦੱਸਿਆ ਕਿ ਇਸ ਪਿੱਛੋਂ ਉਸ ਦਾ ਸਕੂਟਰ ਤੋਂ ਐਕਸੀਡੈਂਟ ਹੋ ਕੇ ਉਸ ਦਾ ਸੱਜਾ ਗੁਟ ਟੁੱਟ ਗਿਆ। ਫੇਰ ਅਚਾਨਕ ਹੀ ਡਿੱਗ ਜਾਣ ਨਾਲ ਉਸ ਦਾ ਸੱਜਾ ਚੂਲਾ ਟੁੱਟ ਗਿਆ। ਅਜੇ ਉਸ ਦੇ ਠੀਕ ਕਰਵਾਉਣ ਲਈ ਓਪਰੇਸ਼ਨ ਕਰਵਾਉਣ ਲਈ ਵਿਚਾਰ ਹੀ ਕਰਦੇ ਸੀ ਕਿ ਸਾਈਕਲ 'ਤੇ ਪਿੱਛੋਂ ਬੈਠਿਆਂ ਡਿੱਗ ਕੇ ਦੂਜਾ ਖੱਬਾ ਚੂਲਾ ਵੀ ਉਖੜ ਗਿਆ। ਦੂਜਾ ਚੂਲਾ ਕੁਝ ਠੀਕ ਹੋਣ 'ਤੇ ਸਾਲ ੧੯੭੦ ਵਿਚ ਪਹਿਲੇ ਟੁੱਟੇ ਹੋਏ ਚੂਲੇ ਦਾ ਓਪਰੇਸ਼ਨ ਡਾਕਟਰ ਕਰਮ ਸਿੰਘ ਜੀ ਅੰਮ੍ਰਿਤਸਰ, ਜੋ ਹੱਡੀਆਂ ਦੇ ਮਾਹਿਰ ਸਨ, ਪਾਸੋਂ ਕਰਵਾਇਆ ਗਿਆ। ਤਿੰਨ ਮਹੀਨੇ ਉਸ ਦੇ ਸਾਰੇ ਸਰੀਰ 'ਤੇ ਪਲੱਸਤਰ ਲੱਗਾ ਰਿਹਾ ਤੇ ਸਾਰਾ ਸਮਾਂ ਬਿਸਤਰੇ 'ਤੇ ਕੱਟਿਆ।

ਉਸ ਉਪਰੰਤ ਉਸ ਸਿੱਖ ਦੀ ਦੂਜੀ ਲੜਕੀ, ਜਿਸ ਦੀ ਸ਼ਾਦੀ ਅਕਤੂਬਰ ਸਾਲ ੧੯੭੭ ਵਿਚ ਕੀਤੀ ਸੀ, ਨੂੰ ਕੈਂਸਰ ਦੀ ਬੀਮਾਰੀ ਹੋ ਗਈ ਤੇ ਤਿੰਨ ਚਾਰ ਮਹੀਨੇ ਸਾਰੇ ਪਰਿਵਾਰ ਨੇ ਉਸ ਦੀ ਬੀਮਾਰੀ ਕਾਰਨ ਰਾਤ ਦਿਨ ਜਾਗ ਕੇ ਉਸ ਦੇ ਕਸ਼ਟ ਵਿਚ ਜੋ ਸਹਾਇਤਾ ਹੋ ਸਕੀ, ਉਸ ਦੀ ਕੀਤੀ ਤੇ ਅਖ਼ੀਰ ਉਹ ਅਪ੍ਰੈਲ, ੧੯੭੮ ਨੂੰ ਬਹੁਤ ਦੁਖ ਪਾ ਕੇ ਚੜ੍ਹਾਈ ਕਰ ਗਈ, ਜਿਸ ਦੀ ਥਾਂ ਉਸ ਨੇ ਆਪਣੀ ਤੀਜੀ ਲੜਕੀ ਦੀ ਸ਼ਾਦੀ ਕਰ ਦਿੱਤੀ।

ਬੀਮਾਰ ਬੀਬੀ ਦੀ ਬੀਮਾਰੀ ਕਾਰਨ ਸਭ ਗੁਰਮੁਖਾਂ ਪਿਆਰਿਆਂ ਤੇ ਪਰਿਵਾਰ ਦੇ ਜੀਵਾਂ ਪਾਸੋਂ ਉਸ ਦੀ ਸਹਾਇਤਾ ਲਈ ਸਿਮਰਨ, ਭਜਨ ਤੇ ਗੁਰਬਾਣੀ ਦੇ ਸ਼ਬਦਾਂ ਦਾ ਪਾਠ ਪਹਿਲਾਂ ਤਿੰਨ ਮਹੀਨੇ ਭਾਵ ੯੦ ਦਿਨ 'ਦੁਖ ਨਿਵਾਰਨ' ੩੩ ਸ਼ਬਦਾਂ ਦਾ ਪਾਠ ਹਰ ਰੋਜ਼ ਪੰਜ ਪੰਜ ਵਾਰ ਅਕਾਲ ਪੁਰਖ ਨੇ ਕਰਵਾਇਆ। ਕੁਝ ਰਾਤਾਂ ਸਾਰੀ ਸਾਰੀ ਰਾਤ 'ਸੁਖਮਨੀ ਸਾਹਿਬ' ਦੇ ਪਾਠ ਤੇ 'ਜਪੁ ਜੀ ਸਾਹਿਬ' ਦੇ ਪਾਠ ਮਹਾਰਾਜ ਨੇ ਕਰਵਾਏ, ਜੋ ਸਭ ਗੁਰਸਿੱਖਾਂ

ਨੇ ਰਲ ਕੇ ਕੀਤੇ, ਨਾਲ ਹੀ ੫੧-੫੧ 'ਜਪੁ ਜੀ ਸਾਹਿਬ' ਦੇ ਪਾਠ ਹਰ ਰੋਜ਼ ੪੦ ਦਿਨ ਮਹਾਰਾਜ ਨੇ ਕਰਵਾਏ। ਫੇਰ :

**ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ॥**
**ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ॥੧॥**

*(ਵਾਰ ਜੈਤਸਰੀ ਮ: ੫, ਅੰਗ ੭੦੯-੧੦)*

ਇਸ ਸਾਰੇ ਸ਼ਬਦ ਦਾ ਪਾਠ ਇਕ ਲੱਖ ਵਾਰੀ ਮਿਤੀ ੧੨-੨-੭੮ ਤੋਂ ੨੦-੪-੭੮ ਤਕ ਗੁਰੂ ਮਹਾਰਾਜ ਨੇ ਉਸ ਸਿੱਖ ਤੇ ਉਸ ਦੇ ਪਰਿਵਾਰ ਦੇ ਜੀਵਾਂ ਰਾਹੀਂ ਸਾਰਿਆਂ ਪਾਸੋਂ ਰਲ ਕੇ ਕਰਵਾਇਆ। ਸਭ ਕੁਝ ਅਕਾਲ ਪੁਰਖ ਦੇ ਹੁਕਮ ਵਿਚ ਹੀ ਹੁੰਦਾ ਹੈ। ਚੰਗਾ ਮਾੜਾ ਤਾਂ ਉਹ ਆਪ ਹੀ ਜਾਣਦੇ ਹਨ। ਇਉਂ ਜਾਪਦਾ ਸੀ ਕਿ ਉਸ ਲੜਕੀ ਦੇ ਕਰਮਾਂ ਦੇ ਕਸ਼ਟ ਅਕਾਲ ਪੁਰਖ ਨੇ ਉਸ ਦੇ ਜੀਵਨ ਵਿਚ ਹੀ ਭੁਗਤਾ ਦਿੱਤੇ, ਜਿਸ ਵਾਸਤੇ ਏਨਾ ਸਿਮਰਨ ਭਜਨ ਹੋਇਆ। ਲੜਕੀ ਸੀ ਵੀ ਬਹੁਤ ਗੁਰਮੁਖ, ਅੰਮ੍ਰਿਤਧਾਰੀ ਰਹਿਤ ਮਰਯਾਦਾ ਵਿਚ ਪੱਕੀ, ਇਥੋਂ ਤਕ ਕਿ ਉਸ ਦੀ ਸੰਸਾਰਕ ਸੁੰਦਰਤਾ ਲਈ ਨਕਲੀ ਢੰਗਾਂ ਨਾਲ ਸਰੀਰ ਨੂੰ ਸੁੰਦਰ ਬਣਾਉਣ ਲਈ ਕੋਈ ਖ਼ਾਹਿਸ਼ ਨਹੀਂ ਸੀ। ਸ਼ਾਦੀ ਤੋਂ ਪਹਿਲਾਂ ਜਾਂ ਪਿੱਛੋਂ ਸਹੁਰਿਆਂ ਦੇ ਜ਼ੋਰ ਦੇਣ ਦੇ ਬਾਵਜੂਦ ਵੀ ਉਸ ਨੇ ਆਪਣੇ ਨੱਕ ਜਾਂ ਕੰਨ ਵਿੰਨ੍ਹਣ ਤੋਂ ਇਨਕਾਰ ਕੀਤਾ ਤੇ ਕੋਈ ਗਹਿਣਾ ਸਵੀਕਾਰ ਨਹੀਂ ਕੀਤਾ।

ਮਿਤੀ ੨੧-੪-੭੮ ਨੂੰ ਜਦੋਂ ਸਾਰੇ ਪਰਿਵਾਰ ਨੇ ਇਸ ਲੜਕੀ ਦੇ ਪਾਸ ਬੈਠ ਕੇ ਸ਼ਾਮ ਨੂੰ ਸੋਦਰੁ ਦਾ ਪਾਠ ਕੀਤਾ ਤਾਂ ਲੜਕੀ ਨੇ ਬੜੇ ਪਿਆਰ ਨਾਲ ਸੁਣਿਆ, ਅਰਦਾਸ ਹੋਈ। ਉਸ ਨੇ ਵੀ ਹੱਥ ਜੋੜ ਕੇ ਅਕਾਲ ਪੁਰਖ ਨਾਲ ਸੁਰਤ ਜੋੜ ਕੇ ਸੁਣੀ। ਅਰਦਾਸ ਉਪਰੰਤ ਜਦੋਂ ਉਸ ਨੂੰ ਉਸ ਦਾ ਹਾਲ ਪੁੱਛਿਆ ਤਾਂ ਉਸ ਨੇ ਸਾਰੇ ਪਰਿਵਾਰ ਵੱਲ ਨਜ਼ਰ ਕੀਤੀ, ਜਿਵੇਂ ਆਖ਼ਰੀ ਫ਼ਤਹਿ ਬੁਲਾ ਰਹੀ ਹੈ। ਫਿਰ ਸਿਰ ਫੇਰ ਕੇ ਕਿਹਾ ਕਿ ਹੁਣ ਅੰਤ ਸਮਾਂ ਆ ਗਿਆ ਹੈ ਤੇ ਸਿਮਰਨ ਕਰਦਿਆਂ ਝੱਟ ਆਪਣੇ ਸਵਾਸ ਪੂਰੇ ਕਰ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੀ।

ਇਸ ਤੋਂ ਪਿੱਛੋਂ ਉਸ ਸਿੱਖ ਦੇ ਇੱਕੋ ਇਕ ਪੁੱਤਰ ਭਾਈ ਨਿਰਮਲ ਸਿੰਘ ਦਾ ਕਸ਼ਟ ਸ਼ੁਰੂ ਹੋ ਗਿਆ, ਜੋ ਬੀ.ਐਸ-ਸੀ., ਬੀ.ਐੱਡ. ਕਰ ਕੇ ਬਤੌਰ ਸਾਇੰਸ ਮਾਸਟਰ ਸਰਕਾਰੀ ਨੌਕਰੀ 'ਤੇ ਲੱਗਾ ਹੋਇਆ ਸੀ। ਕਰਮਗਤੀ ਅਜਿਹੀ ਹੋਈ ਕਿ ਸਾਲ ੧੯੭੯ ਵਿਚ ਸਕੂਲ ਜਾਂਦੇ ਰਸਤੇ ਵਿਚ ਸਾਈਕਲ ਤੋਂ ਡਿੱਗਣ ਨਾਲ ਉਸ ਦਾ ਵੀ ਸੱਜਾ ਚੂਲਾ ਟੁੱਟ ਗਿਆ। ਉਸ ਦਾ ਓਪਰੇਸ਼ਨ ਕੱਕੜ ਹਸਪਤਾਲ, ਅੰਮ੍ਰਿਤਸਰ ਵਿਚ ਕਰਵਾਇਆ। ਅਕਾਲ ਪੁਰਖ ਦਾ ਭਾਣਾ, ਉਸ ਦੇ ਚੂਲੇ ਦੀ ਹੱਡੀ ਤਾਂ ਜੁੜ ਕੇ ਠੀਕ ਹੋ ਗਈ, ਪਰ ਜੋ ਖ਼ੂਨ ਉਸ ਨੂੰ ਕੱਕੜ ਹਸਪਤਾਲ ਵਿਚ ਦਿੱਤਾ ਗਿਆ, ਪਤਾ ਨਹੀਂ ਉਹ ਕਿਸੇ ਬਿਮਾਰ ਆਦਮੀ ਦਾ

ਸੀ, ਉਸ ਕਾਰਨ ਜਾਂ ਕਿਸੇ ਹੋਰ ਕਾਰਨ, ਜਿਸ ਨੂੰ ਅਕਾਲ ਪੁਰਖ ਆਪ ਹੀ ਜਾਣਦੇ ਹਨ, ਪਹਿਲਾਂ ਭਾਈ ਨਿਰਮਲ ਸਿੰਘ ਦੇ ਸਰੀਰ 'ਤੇ ਕਾਲੇ ਦਾਗ਼ ਪੈਣ ਲੱਗ ਪਏ, ਫੇਰ ਇਹ ਤਕਲੀਫ਼ ਵਧਦੀ ਗਈ। ਪੱਠੇ ਤੇ ਨਾੜੀਆਂ ਕੱਸੀਆਂ ਗਈਆਂ। ਸਾਰੇ ਸਰੀਰ ਦੇ ਵਾਲ ਝੜ ਗਏ। ਸਰੀਰ ਆਕੜ ਗਿਆ, ਸਾਲ ੧੯੮੧ ਤੋਂ ਲੈ ਕੇ ਅਨੇਕਾਂ ਇਲਾਜ ਕੀਤੇ, ਪਰ ਕੋਈ ਫ਼ਰਕ ਨਾ ਪਿਆ। ਇਸ ਤੋਂ ਇਹੋ ਅਨੁਮਾਨ ਲੱਗਦਾ ਹੈ ਕਿ ਜੋ ਦੁਖ ਕਿਸੇ ਕਰਮਗਤੀ ਕਾਰਨ ਲੱਗਦਾ ਏ, ਉਸ ਨੂੰ ਤਾਂ ਅਕਾਲ ਪੁਰਖ ਆਪ ਹੀ ਆਪਣੀ ਕਿਰਪਾ ਕਰਕੇ ਹਟਾ ਸਕਦੇ ਹਨ, ਹੋਰ ਕੋਈ ਚਾਰਾ ਨਹੀਂ। ਉਸ ਦੀ ਸਹਾਇਤਾ ਲਈ ਅਖੰਡ ਪਾਠ, ਪੰਜ ਸਹਿਜ ਪਾਠ, ਇਕ ਸਪਤਾਹਿਕ ਪਾਠ, ਰਾਤ ਸਮੇਂ ਸੁਖਮਨੀ ਸਾਹਿਬ ਤੇ ਜਪੁ ਜੀ ਸਾਹਿਬ ਦੇ ਪਾਠ ਅਕਾਲ ਪੁਰਖ ਨੇ ਜਿੰਨੇ ਹੋ ਸਕੇ, ਕਰਵਾਏ, ਬੇਨਤੀਆਂ ਵੀ ਕੀਤੀਆਂ ਜਾਂਦੀਆਂ ਰਹੀਆਂ, ਪਰ ਅਕਾਲ ਪੁਰਖ ਦਾ ਹੁਕਮ ਅਟੱਲ "ਜੋ ਕਿਛੁ ਕਰਣਾ ਸੋ ਕਰਿ ਰਹਿਆ" ਇਹ ਤਕਲੀਫ਼ ਲਗਾਤਾਰ ਸਾਲ ੧੯੮੮ ਤਕ ਚੱਲਦੀ ਰਹੀ ਤੇ ਦਿਨ ਰਾਤ ਲਗਭਗ ਸੱਤ ਸਾਲ ਭਾਈ ਨਿਰਮਲ ਸਿੰਘ ਤੇ ਸਾਰਾ ਪਰਿਵਾਰ ਤੌਖ਼ਲੇ ਵਿਚ ਸਮਾਂ ਬਿਤਾਉਂਦਾ ਰਿਹਾ। ਅਖ਼ੀਰ ੪-੪-੮੮ ਨੂੰ ਭਾਈ ਨਿਰਮਲ ਸਿੰਘ ਚੜ੍ਹਾਈ ਕਰ ਗਿਆ।

ਭਾਈ ਨਿਰਮਲ ਸਿੰਘ ਦੇ ਚਲਾਣੇ ਤੋਂ ਇਕ ਹਫ਼ਤਾ ਪਹਿਲਾਂ ਉਸ ਦੇ ਪਿਤਾ ਨੇ ਗੁਰਦੁਆਰਾ ਸਾਹਿਬ ਵਿਖੇ ਸਵੇਰ ਦੇ ਦੀਵਾਨ ਪਿੱਛੋਂ ਅਰਦਾਸ ਸਮੇਂ ਸਾਧਸੰਗਤ ਨੂੰ ਬੇਨਤੀ ਕੀਤੀ ਕਿ ਭਾਈ ਨਿਰਮਲ ਸਿੰਘ ਦੀ ਸਹਾਇਤਾ ਲਈ ਸਾਰੀ ਸੰਗਤ ਅਰਦਾਸ ਕਰੇ ਤੇ ਇਸ ਤਰ੍ਹਾਂ ਹੀ ਸਾਰੀ ਸੰਗਤ ਨੇ ਕਿਰਪਾ ਕੀਤੀ। ਹੈ ਤਾਂ ਅਜਿਹੀ ਅਰਦਾਸ ਮਨਮੁਖਤਾਈ, ਕਿਉਂਕਿ ਅਸਲੀ ਗੱਲ ਤਾਂ ਭਾਣੇ ਵਿਚ ਰਹਿਣ ਨਾਲ ਹੀ ਸੁਖ ਹੈ, ਪਰ ਦੁਖੀ ਆਦਮੀ ਦਾ ਹੌਸਲਾ ਟੁੱਟ ਜਾਂਦਾ ਹੈ ਤੇ ਫੇਰ ਬੇਨਤੀ ਹੀ ਹੈ ਜੋ ਗੁਰੂ ਮਹਾਰਾਜ ਪਾਸ ਕੀਤੀ ਜਾਵੇ। ਜੇ ਮੰਨ ਲਵੇ ਤਾਂ ਵੀ ਠੀਕ, ਨਾ ਮੰਨੇ ਤਾਂ ਵੀ ਸਤਿਬਚਨ ਕਰਕੇ ਸਿਰ ਝੁਕਾਉਣਾ ਬਣਦਾ ਹੈ, ਸੋ ਇਸ ਅਰਦਾਸ ਪਿੱਛੋਂ ਅਕਾਲ ਪੁਰਖ ਦੀ ਅਜੀਬ ਖੇਡ ਵਰਤੀ।

ਪਹਿਲਾਂ ਤਾਂ ਇਕ ਦਿਨ ਸਵੇਰੇ ਭਾਈ ਨਿਰਮਲ ਸਿੰਘ ਸੱਤ ਅੱਠ ਵਜੇ ਦੇ ਕਰੀਬ ਕੁਝ ਔਖਾ ਹੋ ਗਿਆ ਤੇ ਕੋਈ ਇਕ ਘੰਟੇ ਤਕ ਕਦੇ ਅਕਾਲ ਪੁਰਖ ਨਾਲ ਗੱਲਾਂ ਕਰੇ ਅਤੇ ਕਦੇ ਪਰਿਵਾਰ ਨਾਲ ਗੱਲਾਂ ਕਰੇ। ਅਖ਼ੀਰ ਇਕ ਘੰਟੇ ਪਿੱਛੋਂ ਸੁਰਤ ਸੰਭਾਲੀ ਤੇ ਕਹਿਣ ਲੱਗਾ ਕਿ ਇਕ ਮਹਾਤਮਾ ਸਫ਼ੈਦ ਦਸਤਾਰੇ ਵਾਲੇ ਤੇ ਸਫ਼ੈਦ ਚੋਲੇ ਵਾਲੇ ਆਏ ਸਨ, ਉਨ੍ਹਾਂ ਉਸ ਦੇ ਸਾਰੇ ਸਰੀਰ ਵਿਚ ਦੁਖ, ਜਿਵੇਂ ਸਰੀਰ ਵਿਚ ਕਿੱਲ ਠੁੱਕੇ ਹੋਏ ਹੋਣ ਤੇ ਫਿਰ ਪੁੱਟ ਕੇ ਕੱਢ ਦਿੱਤੇ ਜਾਣ, ਇਸ ਤਰ੍ਹਾਂ ਸਾਰੇ ਸਰੀਰ ਵਿੱਚੋਂ ਦੁੱਖਾਂ ਨੂੰ ਪੁੱਟ-ਪੁੱਟ ਕੇ ਕੱਢ ਦਿੱਤਾ ਹੈ। ਉਹ ਮਹਾਤਮਾ ਉਸ ਨੂੰ ਆਪਣੇ ਨਾਲ ਹੀ ਬੜੇ ਸੁਖ ਦੀ ਥਾਂ ਲੈ ਜਾ ਰਹੇ ਸਨ,

ਪਰ ਘਰ ਵਾਲਿਆਂ ਵੱਲੋਂ ਦੁਖ ਪ੍ਰਤੀਤ ਕਰਨ 'ਤੇ ਛੱਡ ਗਏ ਹਨ। ਫੇਰ ਇਕ ਰਾਤ ਲਗਭਗ ੧ ਵਜੇ ਭਾਈ ਨਿਰਮਲ ਸਿੰਘ ਕਹਿਣ ਲੱਗਾ ਕਿ ਅਕਾਲ ਪੁਰਖ ਨੇ ਉਸ ਦੇ ਸਰੀਰ ਦੇ ਸਾਰੇ ਜ਼ਖ਼ਮ ਠੀਕ ਕਰ ਦਿੱਤੇ ਹਨ। ਉਹ ਲੇਟਿਆ ਹੋਇਆ ਉੱਠ ਬੈਠਾ ਤੇ ਕਹਿਣ ਲੱਗਾ ਕਿ ਉਸ ਦੇ ਸਰੀਰ ਦੇ ਜ਼ਖ਼ਮਾਂ 'ਤੇ ਜਿਥੇ ਜਿਥੇ ਵੀ ਪੱਟੀਆਂ ਬੱਝੀਆਂ ਹੋਈਆਂ ਹਨ, ਸਭ ਖੋਲ੍ਹ ਦਿਓ। ਉਸ ਦੇ ਕਹੇ ਅਨੁਸਾਰ ਜਿਸ ਜਿਸ ਜ਼ਖ਼ਮ ਤੋਂ ਪੱਟੀ ਖੋਲ੍ਹੀ, ਉਹ ਜ਼ਖ਼ਮ ਬਿਲਕੁਲ ਸਾਫ਼ ਤੇ ਠੀਕ ਹੋਇਆ ਵੇਖਿਆ। ਬਾਕੀ ਦੀ ਰਾਤ ਵੀ ਸਰੀਰ ਠੀਕ ਰਿਹਾ। ਪਰਿਵਾਰ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ, ਪਰ ਪਤਾ ਨਹੀਂ ਅਕਾਲ ਪੁਰਖ ਦੀ ਖੇਡ ਅਕਾਲ ਪੁਰਖ ਆਪ ਹੀ ਜਾਣਦੇ ਹਨ। ਸ਼ਾਇਦ ਪਰਿਵਾਰ ਅੰਦਰ ਕੋਈ ਮਾਣ ਹੰਕਾਰ ਆ ਗਿਆ ਕਿ ਅਕਾਲ ਪੁਰਖ ਨੇ ਪਰਿਵਾਰ ਦੀ ਬੇਨਤੀ ਮੰਨ ਲਈ ਹੈ। ਪਰ ਅਲਪਗ ਜੀਵ ਭੇਦ ਨੂੰ ਕੀ ਜਾਨਣ, ਅਕਾਲ ਪੁਰਖ ਨੇ ਸੰਗਤ ਦੀ ਬੇਨਤੀ ਵੀ ਕਿਸੇ ਹੱਦ ਤਕ ਮੰਨ ਲਈ ਤੇ ਆਪਣਾ ਹੁਕਮ ਵੀ ਪੂਰਾ ਕੀਤਾ।

ਅਗਲੇ ਦਿਨ ਭਾਈ ਨਿਰਮਲ ਸਿੰਘ ਫੇਰ ਕੁਝ ਔਖਾ ਹੋ ਗਿਆ ਤੇ ਕੁਝ ਚਿਰ ਮਗਰੋਂ ਕਹਿਣ ਲੱਗਾ ਕਿ ਉਹ ਪਹਿਲੇ ਮਹਾਤਮਾ ਫੇਰ ਆਏ ਸਨ ਤੇ ਉਨ੍ਹਾਂ ਉਸ ਦੇ ਸਰੀਰ ਦਾ ਚੋਲਾ ਬਦਲ ਦਿੱਤਾ ਹੈ ਤੇ ਚਲੇ ਗਏ ਹਨ। ਇਨ੍ਹਾਂ ਸਾਰਿਆਂ ਕੌਤਕਾਂ ਨੂੰ ਵਿਚਾਰਦਿਆਂ ਪਰਿਵਾਰ ਦਾ ਵਿਚਾਰ ਸੀ ਕਿ ਸ਼ਾਇਦ ਅਕਾਲ ਪੁਰਖ ਨੇ ਉਸ ਦਾ ਜੀਵਨ ਬਖ਼ਸ਼ ਦਿੱਤਾ ਹੈ, ਪਰ ਅਜਿਹੀ ਗੱਲ ਨਹੀਂ ਸੀ। ਅਕਾਲ ਪੁਰਖ ਨੇ ਆਪਣਾ ਹੁਕਮ ਵਰਤਾਣਾ ਹੀ ਸੀ। ਅਖ਼ੀਰ ਭਾਈ ਨਿਰਮਲ ਸਿੰਘ ਤਿੰਨ ਚਾਰ ਅਪ੍ਰੈਲ, ੧੯੯੮ ਦੀ ਰਾਤ ਦੇ ਇਕ ਵੱਜ ਕੇ ਦਸ ਮਿੰਟ 'ਤੇ, ਚੁੱਪ-ਚਾਪ ਵਾਹਿਗੁਰੂ ਵਾਹਿਗੁਰੂ ਕਰਦਾ ਅਕਾਲ ਪੁਰਖ ਪਾਸ ਜਾ ਬਿਰਾਜਿਆ। ਉਹ ਗੁਰਮੁਖ ਪਿਆਰਾ ਅੰਮ੍ਰਿਤਧਾਰੀ ਨਿਤਨੇਮੀ ਸਵਾਸਾਂ ਨਾਲ ਹਰ ਵੇਲੇ ਸਿਮਰਨ ਕਰਨ ਵਾਲਾ ਸੀ। ਇਕ ਵਾਰ ਅੰਮ੍ਰਿਤ ਪ੍ਰਚਾਰ ਸਮੇਂ ਉਸ ਨੂੰ ਪੰਜ ਪਿਆਰਿਆਂ ਦੀ ਸੇਵਾ ਵੀ ਮਿਲੀ ਸੀ, ਪਰ :

**ਮੀਤੁ ਕਰੈ ਸੋਈ ਹਮ ਮਾਨਾ॥**
**ਮੀਤ ਕੇ ਕਰਤਬ ਕੁਸਲ ਸਮਾਨਾ॥** *(ਗਉੜੀ ਮ: ੫, ਅੰਗ ੧੮੭)*

**ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ॥**
**ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ॥**
*(ਸਲੋਕ ਵਾਰਾਂ ਤੇ ਵਧੀਕ, ਮ: ੫, ਅੰਗ ੧੪੨੫)*

ਸਮੇਂ ਦੀ ਖੇਡ ਹੈ। ਸਮੇਂ ਨੂੰ ਦਾਨੇ ਲੋਕ ਕੁਝ ਕੌਤਕਹਾਰ ਕਹਿੰਦੇ ਹਨ, ਦੁਨੀਆਂਦਾਰ ਸਮੇਂ ਨੂੰ ਧ੍ਰੋਹੀ, ਦੁਖਦਾਤਾ ਅਤੇ ਨਿਰਦਈ ਵੀ ਕਹਿੰਦੇ ਹਨ, ਪਰ ਕਾਦਰ ਦੇ ਚਰਨਾਂ ਦੀ ਧੂਹ ਵਾਲੇ ਸਮੇਂ ਨੂੰ ਆਪਣਾ ਉਸਤਾਦ ਆਖਦੇ ਹਨ।

ਇਸ ਦੇ ਪਲਟੇ, ਬਦਲਾਓ, ਕਲੇਸ਼ ਤੇ ਦੁਖ ਜਗਿਆਸੂ ਦੀ ਸੁਰਤ ਨੂੰ ਪੱਕਿਆਂ ਕਰਦੇ ਹਨ। ਜਿਵੇਂ ਘੁਮਿਆਰ ਦੀ ਥਾਪੀ ਜੋ ਸਲੂਕ ਭਾਂਡੇ ਨਾਲ ਕਰਦੀ ਹੈ; ਅਹਿਰਣ ਤੇ ਵਦਾਨ ਜੋ ਸਲੂਕ ਲੋਹੇ ਨਾਲ ਕਰਦੇ ਹਨ; ਜੋ ਸਲੂਕ ਰੂੰਈ ਨੂੰ ਪਿੰਜਣ, ਵੇਲਣ, ਕੱਤਣ, ਬੁਣਨ, ਕੱਟਣ ਤੇ ਉਸ ਪਿੱਛੋਂ ਕੱਪੜਾ ਤਿਆਰ ਕਰਦਿਆਂ-ਸਿਉਂਦਿਆਂ ਹੁੰਦਾ ਹੈ, ਉਹੀ ਸਲੂਕ ਸਮੇਂ ਦੇ ਖੜੇੜ-ਬਖੇੜ ਆਪਣਿਆਂ ਪ੍ਰੇਮੀਆਂ ਨਾਲ ਕਰਦੇ ਹਨ, ਪਰ ਇਸ ਸਲੂਕ ਨੂੰ ਸਮਝਣਾ ਕੋਈ ਸੌਖਾ ਨਹੀਂ। ਇੱਟਾਂ ਨੂੰ ਪੱਕਿਆਂ ਕਰਨ ਲਈ ਆਵੇ ਨੂੰ ਤਾਓ ਦੇਣਾ ਪੈਂਦਾ ਹੈ, ਜੋ ਦੁਖ ਪਿੱਛੋਂ ਇੱਟ ਨੂੰ ਸੁੰਦਰ ਤੇ ਪੱਕਾ ਬਣਾ ਦਿੰਦਾ ਹੈ। ਅਜਿਹਾ ਸਲੂਕ ਹੀ ਸੁਨਿਆਰਾ ਸੋਨੇ ਨੂੰ ਕੁਠਾਲੀ 'ਤੇ ਰੱਖ ਕੇ, ਉਸ ਨੂੰ ਢਾਲ ਕੇ, ਫੇਰ ਉਸ ਨੂੰ ਅਸਲੀ ਸੋਨਾ ਬਣਾਉਣ ਲਈ ਕਰਦਾ ਹੈ। ਇਥੇ ਇਕ ਗੱਲ ਜੋ ਵੇਖਣ ਵਿਚ ਆਈ, ਉਹ ਇਹ ਹੈ ਕਿ ਦੁਖੀ ਆਦਮੀ ਨੇ ਤਾਂ ਆਪਣੇ ਦੁਖ ਦੀ ਨਵਿਰਤੀ ਲਈ ਹਰ ਕਿਸੇ ਪਾਸ ਆਪਣਾ ਦੁਖ ਫੋਲਣਾ ਹੁੰਦਾ ਹੈ, ਪਰ ਕੁਝ ਕੁ ਲੋਕ ਜੋ ਆਪ ਨੂੰ ਗੁਰਮੁਖ ਵੀ ਅਖਵਾਉਂਦੇ ਹਨ, ਧਰਮ ਅਸਥਾਨਾਂ ਦੇ ਪ੍ਰਬੰਧਕ ਵੀ ਹਨ, ਉਨ੍ਹਾਂ ਦਾ ਆਪਣਾ ਗੁਰੂ ਸਾਹਿਬ ਜਾਂ ਅਕਾਲ ਪੁਰਖ 'ਤੇ ਭਰੋਸਾ ਨਹੀਂ ਹੁੰਦਾ ਤੇ ਉਹ ਦੂਜਿਆਂ ਨੂੰ ਵੀ ਗ਼ਲਤ ਰਾਹ 'ਤੇ ਪਾ ਦਿੰਦੇ ਹਨ। ਪੰਚਮ ਪਾਤਿਸ਼ਾਹ ਤਾਂ ਸੁਖਮਨੀ ਸਾਹਿਬ ਵਿਚ ਫ਼ੁਰਮਾ ਰਹੇ ਹਨ:

**ਏਕ ਊਪਰਿ ਜਿਸੁ ਮਨ ਕੀ ਆਸਾ॥**
**ਤਿਸ ਕੀ ਕਟੀਐ ਜਮ ਕੀ ਫਾਸਾ॥** *(ਅੰਗ ੨੮੧)*

ਸਤਿਗੁਰਾਂ ਤੇ ਅਕਾਲ ਪੁਰਖ 'ਤੇ ਜਿਸ ਦਾ ਪੂਰਨ ਵਿਸ਼ਵਾਸ ਹੋਵੇਗਾ, ਉਸ ਦੀ ਹੀ ਸਤਿਗੁਰੂ ਬਹੁੜੀ ਕਰਨਗੇ। ਸੋ, ਆਪਣੇ ਲੜਕੇ ਦੀ ਬੀਮਾਰੀ ਸਮੇਂ ਉਸ ਸਿੱਖ ਦਾ ਕੁਝ ਅਜਿਹੇ ਵਿਅਕਤੀਆਂ ਨਾਲ ਮੇਲ ਹੋਇਆ, ਜਿਨ੍ਹਾਂ ਕਿਹਾ ਕਿ ਉਹ ਲੜਕੇ ਨੂੰ ਠੀਕ ਕਰ ਦੇਣਗੇ, ਉਹ ਰਿੱਧੀਆਂ-ਸਿੱਧੀਆਂ ਦੇ ਮਾਲਕ ਹਨ ਤੇ ਇਸ ਲਈ ਜਿਸ ਤਰ੍ਹਾਂ ਉਨ੍ਹਾਂ ਕਿਹਾ, ਕਰਨਾ ਵੀ ਪਿਆ। ਮਾਇਆ ਦਾ ਵੀ ਬਹੁਤ ਖ਼ਰਚ ਹੋਇਆ, ਪਰ ਅਜਿਹੇ ਫੋਕੇ ਜੀਵ ਗੁਰੂ ਦੀ ਬਖ਼ਸ਼ਸ਼ ਤੋਂ ਹੀਣੇ ਕੇਵਲ ਆਪਣਾ ਰੋਜ਼ਗਾਰ ਚਲਾਉਣ ਲਈ ਲੋਕਾਂ ਨੂੰ ਪਿੱਛੇ ਲਾਉਣ ਵਾਲੇ, ਉਸ ਦੇ ਲੜਕੇ ਲਈ ਕੁਝ ਨਾ ਕਰ ਸਕੇ। ਭਾਵੇਂ ਜਿਥੇ ਅਜਿਹੇ ਲੋਕਾਂ ਪਾਸ ਬਹੁਤ ਸਾਰੇ ਦੁਖੀ ਲੋਕ ਜਾਂਦੇ ਵੀ ਹਨ, ਜਿਨ੍ਹਾਂ ਵਿੱਚੋਂ ਕੁਝ ਕੁ ਦੁਖੀਆਂ ਦੇ ਦੁਖ ਅਕਾਲ ਪੁਰਖ ਆਪ ਹੀ ਨਵਿਰਤ ਕਰ ਦਿੰਦਾ ਹੈ, ਫੇਰ ਵੀ ਅਜਿਹੇ ਰਿੱਧੀਆਂ-ਸਿੱਧੀਆਂ ਦੇ ਮਾਲਕ ਅਖਵਾਉਣ ਵਾਲੇ ਉਨ੍ਹਾਂ ਦੁਖੀਆਂ ਨੂੰ ਇਸ ਤਰ੍ਹਾਂ ਆਪਣੇ ਪੰਜੇ ਵਿਚ ਫਸਾ ਲੈਂਦੇ ਹਨ ਕਿ ਉਹ ਮੁੜ ਉਥੋਂ ਨਿਕਲ ਨਾ ਸਕਣ ਤੇ ਇਹੋ ਜਿਹੇ ਆਪ ਭੁੱਲੇ-ਭਟਕੇ ਵਿਅਕਤੀ ਦੂਜੇ ਦੁਖੀਆਂ ਨੂੰ ਵੀ ਸੱਚ ਮਾਰਗ 'ਤੇ ਚੱਲਣ ਤੋਂ ਭਟਕਾ ਦਿੰਦੇ ਹਨ। ਆਪਣੇ ਨਾਲ ਜੋੜਦੇ

ਤੇ ਗੁਰੂ ਸਾਹਿਬ ਤੇ ਅਕਾਲ ਪੁਰਖ ਤੋਂ ਤੋੜ ਦਿੰਦੇ ਹਨ। ਭਾਵੇਂ ਉਸ ਸਿੱਖ ਦਾ ਲੜਕਾ ਇਨ੍ਹਾਂ ਵਿਅਕਤੀਆਂ ਪਾਸੋਂ ਠੀਕ ਨਾ ਹੋਇਆ, ਫੇਰ ਵੀ ਉਸ ਨੇ ਅਕਾਲ ਪੁਰਖ ਤੇ ਸਤਿਗੁਰਾਂ ਦਾ ਧੰਨਵਾਦ ਕੀਤਾ ਤੇ ਕਿਹਾ ਕਿ ਉਸ ਨੂੰ ਸਤਿਗੁਰਾਂ ਬਚਾ ਲਿਆ ਹੈ, ਨਹੀਂ ਤਾਂ ਅਜਿਹੇ ਵਿਅਕਤੀਆਂ ਦੇ ਪੰਜੇ ਤੋਂ ਛੁੱਟਣਾ ਕੋਈ ਸੌਖੀ ਗੱਲ ਨਹੀਂ। ਇਹ ਕੇਵਲ ਪਾਠਕਾਂ ਦੀ ਗਿਆਤ ਲਈ ਲਿਖਿਆ ਗਿਆ ਹੈ ਕਿ ਜੀਵਨ ਵਿਚ ਅਜਿਹੇ ਲੋਕਾਂ ਪਾਸੋਂ ਬਚਣਾ ਪਵੇਗਾ।

## ਕੇਤਿਆ ਦੂਖ ਭੂਖ ਸਦ ਮਾਰ

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥** *(ਜਪੁ ਜੀ, ਅੰਗ ੫)*

ਸੰਸਾਰ ਵਿਚ ਜੋ ਦੁਖ ਜਾਂ ਸੁਖ ਜੀਵ ਭੋਗ ਰਹੇ ਹਨ, ਉਨ੍ਹਾਂ ਦਾ ਬਹੁਤ ਵੱਡਾ ਭੇਦ ਹੈ। ਮਨ ਸਦਾ ਸੁਖ ਦੀ ਹੀ ਇੱਛਾ ਕਰਦਾ ਹੈ, ਪ੍ਰੰਤੂ ਇਸ ਸੁਖ ਦੇ ਫਲਸਰੂਪ ਜੀਵ ਨੂੰ ਦੁਖ ਹੁੰਦਾ ਹੈ। ਅਜਿਹਾ ਲੱਗਦਾ ਹੈ ਕਿ ਹਰ ਥਾਂ ਸੁਖ ਦੇ ਦਰਵਾਜ਼ੇ 'ਤੇ ਦੁਖ ਲਿਖਿਆ ਹੋਇਆ ਹੈ। ਦੁਖ ਸੁਖ ਦੇ ਕੱਪੜੇ ਪਾਈ ਘੁੰਮ ਰਿਹਾ ਹੈ। ਸੁਖ ਵੇਖ ਕੇ ਮਨ ਉਸ ਵਿਚ ਪ੍ਰਵੇਸ਼ ਕਰ ਜਾਂਦਾ ਹੈ, ਪਰ ਇਸ ਦਾ ਫਲ ਦੁਖ ਪਾਉਂਦਾ ਹੈ। ਇਸ ਤਰ੍ਹਾਂ ਹਰ ਦੁਖ ਦੇ ਦਰਵਾਜ਼ੇ 'ਤੇ ਸੁਖ ਦੇ ਆਉਣ ਦੀ ਆਸ ਲਿਖੀ ਗਈ ਹੈ। ਦੁਖ ਸੁਖ ਦੇ ਕੱਪੜਿਆਂ ਵਿਚ ਵਿਚਰ ਰਿਹਾ ਹੈ। ਇਨ੍ਹਾਂ ਕੱਪੜਿਆਂ ਦੇ ਅੰਦਰ ਦਿਸ਼ਾ ਵਿਪਰੀਤ ਹੋਣ ਕਾਰਨ ਮਨ ਧੋਖਾ ਖਾ ਜਾਂਦਾ ਹੈ। ਕਿਸੇ ਕਸ਼ਟ ਵਿੱਚੋਂ ਲੰਘ ਕੇ ਹੀ ਕੋਈ ਜੀਵ ਮਹਾਂ ਸੁਖ ਨੂੰ ਪੁੱਜ ਸਕੇਗਾ। ਜਦੋਂ ਅਸੀਂ ਦੁਖ ਵਿੱਚੋਂ ਬੇ-ਮਨ ਨਾਲ ਲੰਘਦੇ ਹਾਂ ਤਾਂ ਅਸੀਂ ਸੰਜਮ ਦੇ ਘੇਰੇ ਵਿਚ ਨਹੀਂ ਆਉਂਦੇ ਤੇ ਨਿਰੰਕਾਰ ਦੇ ਭਾਣੇ ਨੂੰ ਨਾ ਮੰਨਦੇ ਹੋਏ ਆਕੀ ਹੋਏ ਹੋਰ ਦੁਖ ਪਾਉਂਦੇ ਹਾਂ। ਪਰ ਜਦੋਂ ਦੁਖ ਵਿੱਚੋਂ ਹੋਸ਼ ਪੂਰਵਕ ਲੰਘਦੇ ਹਾਂ ਤੇ ਦੁਖ ਨੂੰ ਅਕਾਲ ਪੁਰਖ ਦਾ ਹੁਕਮ ਤੇ ਆਪਣੇ ਕਰਮਾਂ ਦੀ ਫ਼ਿਲਾਸਫ਼ੀ ਕਰਕੇ ਮੰਨਦੇ ਹਾਂ ਤਾਂ ਇਸ ਤਰ੍ਹਾਂ ਸਾਡਾ ਅਕਾਲ ਪੁਰਖ ਵੱਲ ਚੱਲਣ ਦਾ ਮਾਰਗ ਦਿਸ ਆਉਂਦਾ ਹੈ ਤੇ ਸਾਨੂੰ ਇਹ ਸਮਝ ਵੀ ਆਉਂਦੀ ਹੈ ਕਿ ਇਹ ਦੁਖ ਸੁਨਿਆਰ ਦੀ ਭੱਠੀ ਹੈ। ਜਿਵੇਂ ਸੁਨਿਆਰ ਸੋਨੇ ਨੂੰ ਢਾਲ ਕੇ ਪਵਿੱਤਰ ਕਰ ਲੈਂਦਾ ਹੈ, ਇਸੇ ਤਰ੍ਹਾਂ ਜੀਵ ਵੀ ਇਸ ਦੁਖ ਦੀ ਭੱਠੀ ਵਿੱਚੋਂ ਲੰਘ ਕੇ ਮਨ ਨੂੰ ਨਿਖਾਰ ਲਵੇਗਾ, ਮਨ ਸ਼ੁੱਧ ਹੋ ਜਾਵੇਗਾ ਤੇ ਇਸ ਤਰ੍ਹਾਂ ਦੁਖ ਦੀ ਸ਼ਕਲ ਬਦਲ ਜਾਵੇਗੀ। ਦੁਖ ਵਿੱਚੋਂ ਤਾਂ ਸਭ ਲੰਘਦੇ ਹਨ, ਸੰਸਾਰੀ ਵੀ ਲੰਘਦੇ ਹਨ, ਤਪੱਸਵੀ ਵੀ ਲੰਘਦੇ ਹਨ, ਪਰ ਸੰਸਾਰੀ ਬੇ-ਮਨ ਨਾਲ ਲੰਘਦਾ ਹੈ, ਰੋਂਦਾ-ਧੋਂਦਾ ਲੰਘਦਾ ਹੈ ਤੇ ਅਸਲੀਅਤ੍ ਨੂੰ ਭੁੱਲ ਜਾਂਦਾ ਹੈ। ਪਰ ਜਿਹੜਾ ਭਾਣੇ ਵਿਚ ਸੁਰਤਿ ਨੂੰ ਲਗਾ ਕੇ ਲੰਘਦਾ ਹੈ, ਦੁਖ ਨੂੰ ਅਕਾਲ

ਪੁਰਖ ਦਾ ਭਾਣਾ ਸਮਝ ਕੇ ਅੰਗੀਕਾਰ ਕਰਕੇ ਵਿਚਰਦਾ ਹੈ, ਉਹ ਦੁਖ ਨੂੰ ਅਕਾਲ ਪੁਰਖ ਵੱਲ ਪੁੱਜਣ ਲਈ ਦੁਖ ਦੀ ਪੌੜੀ ਬਣਾ ਲੈਂਦਾ ਹੈ ਤੇ ਉਸ 'ਤੇ ਚੜ੍ਹ ਕੇ ਦੁਖ ਨੂੰ ਪਾਰ ਕਰ ਜਾਂਦਾ ਹੈ। ਇਹ ਅਜਿਹੀ ਭੱਠੀ ਹੈ ਕਿ ਇਸ ਨੂੰ ਬੜੇ ਧੀਰਜ ਨਾਲ ਸਵੀਕਾਰ ਕਰਨਾ ਪਵੇਗਾ। ਜਿਸ ਨੂੰ ਧੀਰਜ ਨਾ ਆਇਆ, ਉਹ ਭਟਕ ਗਿਆ। ਉਸ ਨੇ ਦੁਖ ਨੂੰ ਸਵੀਕਾਰ ਨਾ ਕੀਤਾ। ਉਸ ਨੇ ਦੁਖ ਦੀ ਕੀਮਤ ਨਾ ਜਾਣੀ ਕਿ ਦੁਖ ਉਸ ਦਾ ਕੁਝ ਸੰਵਾਰੇਗਾ। ਦੁਖ ਦਾ ਮਿੱਤਰਤਾ ਵਾਲਾ ਸੁਭਾਵ ਨਾ ਜਾਣਿਆ, ਪਰ ਜਿਸ ਨੇ ਦੁਖ ਵਿਚ ਮਿੱਤਰਤਾਈ ਨੂੰ ਵੇਖ ਲਿਆ, ਉਹ ਸੰਜਮੀ ਬਣ ਗਿਆ, ਉਸ ਨੂੰ ਧੀਰਜ ਆ ਗਿਆ। ਅਕਾਲ ਪੁਰਖ ਦੀ ਪ੍ਰਾਪਤੀ ਧੀਰਜ ਨਾਲ ਹੁੰਦੀ ਹੈ। ਅਨੰਤ ਉਡੀਕ ਚਾਹੀਦੀ ਹੈ। ਇਹ ਕੋਈ ਤੁੱਛ ਗੱਲ ਨਹੀਂ ਕਿ ਅਸੀਂ ਅਕਾਲ ਪੁਰਖ ਨੂੰ ਹੁਣੇ ਹੀ ਪਾ ਲਈਏ।

ਅਸੀਂ ਬੀਜ ਬੀਜਦੇ ਹਾਂ, ਮੌਸਮੀ ਫੁੱਲਾਂ ਦੇ ਬੀਜ ਦੋ ਹਫ਼ਤਿਆਂ ਜਾਂ ਤਿੰਨ ਹਫ਼ਤਿਆਂ ਵਿਚ ਫੁੱਟ ਆਉਂਦੇ ਹਨ। ਛੇਵੇਂ ਹਫ਼ਤੇ ਵਿਚ ਫੁੱਲ ਲੱਗ ਜਾਂਦੇ ਹਨ ਅਤੇ ਬਾਰ੍ਹਵੇਂ ਹਫ਼ਤੇ ਪੌਦਾ ਨਸ਼ਟ ਹੋ ਜਾਂਦਾ ਹੈ, ਪਰ ਕੁਝ ਬ੍ਰਿਛ ਸੌ ਸਾਲ, ਕੁਝ ਬ੍ਰਿਛ ਹਜ਼ਾਰ ਹਜ਼ਾਰ ਸਾਲ ਵੀ ਜੀਉਂਦੇ ਹਨ। ਉਨ੍ਹਾਂ ਨੂੰ ਵਧਣ ਵਿਚ ਬਹੁਤ ਸਮਾਂ ਲੱਗਦਾ ਹੈ। ਉਨ੍ਹਾਂ ਦੇ ਬੀਜ ਕਈ ਸਾਲ ਦੱਬੇ ਰਹਿੰਦੇ ਹਨ, ਫੇਰ ਫੁੱਟਦੇ ਹਨ। ਜਿਸ ਤਰ੍ਹਾਂ ਮੌਸਮੀ ਫੁੱਲ ਛੇਤੀ ਖਿੜ ਜਾਂਦੇ ਹਨ ਤੇ ਛੇਤੀ ਖ਼ਤਮ ਹੋ ਜਾਂਦੇ ਹਨ, ਏਸੇ ਤਰ੍ਹਾਂ ਜੀਵਨ ਦੇ ਸੁਖ ਤੁੱਛ ਹਨ, ਉਹ ਛੇਤੀ ਹੀ ਮਿਲ ਜਾਂਦੇ ਹਨ ਤੇ ਛੇਤੀ ਹੀ ਖ਼ਤਮ ਹੋ ਜਾਂਦੇ ਹਨ। ਸੋ, ਜੋ ਜੀਵਨ ਵਿਚ ਦੁਖ ਆਉਂਦੇ ਹਨ ਤਾਂ ਜੇ ਅਸੀਂ ਉਨ੍ਹਾਂ ਨੂੰ ਧੀਰਜ ਨਾਲ ਭਾਣਾ ਮੰਨ ਕੇ ਪਾਵਾਂਗੇ ਤਾਂ ਇਹ ਅਕਾਲ ਪੁਰਖ ਨੂੰ ਪਾਉਣ ਦੀ ਨਿਸ਼ਾਨੀ ਹੈ। ਅਕਾਲ ਪੁਰਖ ਬੜੇ ਧੀਰਜ ਨਾਲ ਮਿਲਦਾ ਹੈ। ਛੇਤੀ ਨਾਲ ਕੋਈ ਪਾਈ ਚੀਜ਼ ਛੇਤੀ ਵਿਛੜ ਜਾਵੇਗੀ ਅਤੇ ਧੀਰਜ ਨਾਲ ਪਾਈ ਚੀਜ਼ ਸਦੀਵੀ ਰਹੇਗੀ, ਇਸ ਦਾ ਅਰਥ ਇਹ ਨਹੀਂ ਕਿ ਅਨੰਤ ਕਾਲ ਬੀਤ ਜਾਣ ਤਕ ਧੀਰਜ ਰੱਖਣ 'ਤੇ ਹੀ ਅਕਾਲ ਪੁਰਖ ਮਿਲ ਸਕੇਗਾ। ਅਕਾਲ ਪੁਰਖ ਤਾਂ ਕਿਸੇ ਵੇਲੇ ਵੀ ਇਕ ਪਲ ਵਿਚ ਹੀ ਮਿਲ ਜਾਵੇਗਾ, ਸ਼ਰਤ ਇਹ ਹੈ ਕਿ ਸਾਨੂੰ ਧੀਰਜ ਰੱਖਣ ਦੀ ਸ਼ਕਤੀ ਅਨੰਤ ਕਾਲ ਤਕ ਰੱਖਣ ਦੀ ਸਮਰੱਥਾ ਜ਼ਰੂਰ ਬਣਾਉਣੀ ਪਵੇਗੀ। ਹੁਣ ਅਸੀਂ ਉਸ ਸਿੱਖ ਦੇ ਦੁੱਖਾਂ ਕਾਰਨ ਜੀਵਨ ਵਿਚ ਆਈ ਤਬਦੀਲੀ ਬਾਰੇ ਵਿਚਾਰ ਕਰੀਏ। ਉਸ ਸਿੱਖ ਨੇ ਦੱਸਿਆ ਕਿ ਜੋ ਵੀ ਦੁਖ ਉਸ ਨੇ ਆਪਣੇ ਜੀਵਨ ਵਿਚ ਵੇਖੇ, ਇਹ ਉਸ ਦੇ ਪੂਰਬਲੇ ਕਰਮਾਂ ਅਨੁਸਾਰ ਤੇ ਇਸ ਜੀਵਨ ਵਿਚ ਹੋਈਆਂ ਭੁੱਲਾਂ ਕਾਰਨ ਹੀ ਆਏ। ਪਹਿਲਾਂ ਤਾਂ ਬਚਪਨ ਵਿਚ ਉਸ ਦੀ ਅਵਸਥਾ ਗੁਰੂ-ਪ੍ਰੀਤੀ ਵਾਲੀ ਸੀ, ਫੇਰ ਜਦੋਂ ਪੜ੍ਹ-ਲਿਖ ਕੇ ਨੌਕਰੀ ਆਰੰਭ ਕੀਤੀ ਤਾਂ ਉਥੋਂ ਦੀ ਸੰਗਤ ਦੇ ਪ੍ਰਭਾਵ ਨਾਲ ਖਾਣ-ਪੀਣ ਵਿਚ ਪਰਿਵਰਤਨ ਆ ਗਿਆ। ਕਮਾਈ ਵਿਚ ਕੁਝ ਧਨ ਅਯੋਗ ਤਰੀਕੇ ਨਾਲ

ਕਮਾਇਆ, ਪਰ ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ ਇਹ ਸਮਾਂ ਪੰਜ ਸੱਤ ਸਾਲ ਹੀ ਰਿਹਾ। ਉਸ ਉਪਰੰਤ ਅਕਾਲ ਪੁਰਖ ਨੇ ਜੀਵਨ ਬਾਰੇ ਸੋਝੀ ਦਿੱਤੀ ਅਤੇ ਜੀਵਨ ਦੇ ਅਸਲ ਮਨੋਰਥ ਨੂੰ ਹਾਸਲ ਕਰਨ ਲਈ ਮਨ ਦੇ ਸੁਭਾਅ ਨੂੰ ਮੋੜ ਦਿੱਤਾ, ਫੇਰ ਵੀ ਇਸ ਮਨ ਨੂੰ ਸਾਫ਼ ਕਰਨਾ ਤਾਂ ਅਕਾਲ ਪੁਰਖ ਦੇ ਵੱਸ ਹੈ। ਮਨ ਚੰਚਲ ਹੈ, ਸਾਫ਼ ਹੋਇਆ ਵੀ ਬਦਲ ਸਕਦਾ ਹੈ। ਜਿੰਨੀ ਥੋੜ੍ਹੀ ਬਹੁਤ ਬਖ਼ਸ਼ਸ਼ ਹੋਈ, ਉਸ ਅਨੁਸਾਰ ਪਿਛਲੀਆਂ ਹੋਈਆਂ ਭੁੱਲਾਂ ਦੇ ਬਖ਼ਸ਼ਾਉਣ ਲਈ ਅਕਾਲ ਪੁਰਖ ਨੇ ਯਤਨ ਕਰਵਾਏ। ਜੋ ਮਾਇਆ ਅਯੋਗ ਤਰੀਕੇ ਨਾਲ ਆਈ, ਉਸ ਦਾ ਕੁਝ ਹਿਸਾਬ-ਕਿਤਾਬ ਲਾ ਕੇ ਗੁਰੂ ਗੋਲਕ ਵਿਚ ਪਾ ਕੇ ਖਿਮਾ ਮੰਗੀ। ਜੇ ਕਿਸੇ ਨੂੰ ਉਸ ਪਾਸੋਂ ਕਿਸੇ ਦੁਖ ਤਕਲੀਫ਼ ਦਾ ਇਹਸਾਸ ਹੋਇਆ ਤਾਂ ਉਸ ਪਾਸ ਜਾ ਕੇ ਮੁਆਫ਼ੀ ਮੰਗੀ ਤੇ ਉਸ ਨੂੰ ਮਿੱਤਰ ਬਣਾਇਆ। ਕਿਉਂਕਿ ਜੇ ਕਿਸੇ ਜੀਵ ਨੂੰ ਕਿਸੇ ਜੀਵ ਪਾਸੋਂ ਕੋਈ ਦੁਖ ਤਕਲੀਫ਼ ਪੁੱਜੀ ਹੋਵੇ ਤਾਂ ਸਿੱਧੀ ਮੁਆਫ਼ੀ ਤਾਂ ਉਸ ਜੀਵ ਪਾਸੋਂ ਮੰਗ ਕੇ ਉਸ ਦੀ ਖ਼ੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ ਤੇ ਇਸ ਤਰ੍ਹਾਂ ਦੇ ਮਨ ਦੇ ਸੁਭਾਅ 'ਤੇ ਗੁਰੂ ਸਾਹਿਬ ਤੇ ਅਕਾਲ ਪੁਰਖ ਵੀ ਖ਼ੁਸ਼ ਹੁੰਦੇ ਹੋਣਗੇ :

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥**

*(ਸਲੋਕ ਫਰੀਦ ਜੀ, ਅੰਗ ੧੩੮੪)*

ਦਾਸ ਨੂੰ ਇਕ ਸਾਖੀ ਯਾਦ ਆਈ ਹੈ। ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਦਰਬਾਰ 'ਚ ਇਕ ਬੀਮਾਰ ਕੋਹੜੀ ਆਇਆ, ਜਿਸ ਨੇ ਗੁਰਸਿੱਖ ਸੰਗਤਾਂ ਰਾਹੀਂ ਆਪਣੇ ਦੁਖ ਦੀ ਨਵਿਰਤੀ ਲਈ ਗੁਰੂ ਸਾਹਿਬ ਪਾਸ ਬੇਨਤੀ ਕੀਤੀ, ਪਰ ਗੁਰੂ ਸਾਹਿਬ ਨੇ ਕਿਹਾ ਕਿ ਇਸ ਰੋਗੀ ਦਾ ਦੁਖ ਅਸੀਂ ਦੂਰ ਨਹੀਂ ਕਰ ਸਕਦੇ, ਕਿਉਂਕਿ ਇਸ ਨੂੰ ਇਹ ਦੁਖ ਕਿਸੇ ਤਪੱਸਵੀ ਨੂੰ ਦੁਖ ਦੇਣ ਕਾਰਨ ਹੋਇਆ ਹੈ ਤੇ ਜੇ ਉਹ ਤਪੱਸਵੀ ਆ ਕੇ ਇਸ ਨੂੰ ਮੁਆਫ਼ੀ ਦੇਵੇ ਤਾਂ ਹੀ ਇਸ ਦਾ ਭਲਾ ਹੋ ਸਕਦਾ ਹੈ। ਸਾਹਿਬਾਂ ਦੇ ਫ਼ੁਰਮਾਨ ਅਨੁਸਾਰ ਗੰਗਾ ਦੇ ਕਿਨਾਰੇ ਤੋਂ ਅਜਿਹੇ ਤਪੱਸਵੀ ਨੂੰ ਲਿਆਂਦਾ ਗਿਆ, ਜਿਸ ਨੇ ਪੁੱਛ-ਗਿੱਛ ਕਰਨ 'ਤੇ ਦੱਸਿਆ ਕਿ ਜਦੋਂ ਤਪੱਸਿਆ ਕਰ ਰਿਹਾ ਸੀ ਤਾਂ ਕੋਈ ਸ਼ਰਧਾਲੂ ਕੁਝ ਭੇਟਾ ਉਸ ਪਾਸ ਰੱਖ ਗਿਆ। ਉਸ ਦੇ ਚਲੇ ਜਾਣ ਪਿੱਛੋਂ ਇਕ ਕੋਹੜੀ ਆਇਆ ਤੇ ਉਹ ਸਭ ਭੇਟਾ ਚੁੱਕ ਕੇ ਲੈ ਗਿਆ। ਜਦ ਮੇਰੀ ਨਜ਼ਰ ਪੈ ਗਈ ਤਾਂ ਇਸ ਨੇ ਸੋਚਿਆ ਕਿ ਤਪੱਸਵੀ ਮੈਨੂੰ ਫੜਵਾ ਨਾ ਦੇਵੇ ਤੇ ਇਸ ਵਿਚਾਰ ਨਾਲ ਇਸ ਕੋਹੜੀ ਨੇ ਚੁੱਕ ਕੇ ਮੈਨੂੰ ਦਰਿਆ ਵਿਚ ਸੁੱਟ ਦਿੱਤਾ। ਪਤਾ ਨਹੀਂ ਅਕਾਲ ਪੁਰਖ ਨੇ ਮੈਨੂੰ ਕਿਸੇ ਤਰ੍ਹਾਂ ਡੁੱਬਦੇ ਹੋਏ ਨੂੰ ਬਚਾਇਆ। ਇਸ ਕਾਰਨ ਇਸ ਨੂੰ ਦੁਖ ਲੱਗਾ ਹੈ। ਸਤਿਗੁਰੂ ਜੀ ਨੇ ਕਿਹਾ ਕਿ ਭਾਈ! ਦੱਸੋ, ਅਸੀਂ ਇਸ ਤਪੱਸਵੀ ਵੱਲੋਂ ਮੁਆਫ਼ੀ ਦਿੱਤੇ ਜਾਣ ਬਿਨਾਂ ਕਿਵੇਂ ਇਸ ਦਾ ਦੁਖ ਹਟਾ ਸਕਦੇ ਹਾਂ ? ਤਪੱਸਵੀ

ਪਾਸੋਂ ਪੁੱਛਿਆ ਗਿਆ ਤਾਂ ਉਸ ਨੇ ਕਿਹਾ ਕਿ ਮਹਾਰਾਜ ! ਆਪ ਸਭ ਦਾ ਭਲਾ ਕਰਨ ਵਾਲੇ ਹੋ, ਮੇਰਾ ਵੀ ਭਲਾ ਹੋ ਗਿਆ ਹੈ ਅਤੇ ਆਪ ਦੇ ਦਰਸ਼ਨ ਕੀਤੇ ਹਨ। ਮੈਨੂੰ ਕੋਈ ਗਿਲਾ ਨਹੀਂ ਰਿਹਾ, ਇਸ ਰੋਗੀ ਦਾ ਵੀ ਭਲਾ ਕਰ ਦਿਓ। ਇਸ ਤਰ੍ਹਾਂ ਗੁਰੂ ਸਾਹਿਬ ਨੇ ਉਸ 'ਤੇ ਬਖ਼ਸ਼ਸ਼ ਕੀਤੀ। ਸੋ, ਇਸੇ ਤਰ੍ਹਾਂ ਹੋਈਆਂ ਭੁੱਲਾਂ ਬਾਰੇ ਅਕਾਲ ਪੁਰਖ ਪਾਸੋਂ ਖਿਮਾ ਮੰਗਣੀ ਤੇ ਅੱਗੇ ਤੋਂ ਠੀਕ ਮਾਰਗ 'ਤੇ ਚਲਾਉਣ ਬਾਰੇ ਬੇਨਤੀ ਕਰਨ ਨਾਲ ਅਕਾਲ ਪੁਰਖ ਦੀ ਸਹਾਇਤਾ ਜ਼ਰੂਰ ਹੋ ਜਾਂਦੀ ਹੈ। ਪਰ, ਜੇ ਇਸ ਬਾਰੇ ਜ਼ਰਾ ਹੋਰ ਗੰਭੀਰਤਾ ਨਾਲ ਵਿਚਾਰ ਕੀਤੀ ਜਾਵੇ ਤਾਂ ਇਹ ਪਤਾ ਲੱਗਦਾ ਹੈ ਕਿ ਜੀਵ, ਜੀਵਨ ਦੀ ਸੋਝੀ ਹੋਣ ਤੋਂ ਬਿਨਾਂ ਹੀ ਤਾਂ ਭੁੱਲਾਂ ਤੇ ਔਗੁਣ ਕਰਦਾ ਹੈ ਤੇ ਅਕਾਲ ਪੁਰਖ ਆਪ ਹੀ ਜੀਵਨ-ਸੋਝੀ ਦੇ ਦਾਤਾ ਹਨ। ਇਸ ਲਈ ਭੁੱਲਾਂ ਕਰਨੀਆਂ ਵੀ ਆਪਣੇ ਵੱਸ ਦੀ ਗੱਲ ਨਹੀਂ। ਨਾ ਹੀ ਇਸ ਆਚਰਣ ਤੋਂ ਹਟ ਜਾਣਾ ਆਪਣੇ ਵੱਸ ਹੈ। ਚੰਗੇ ਪਾਸੇ ਲਾ ਲੈਣਾ ਵੀ ਅਕਾਲ ਪੁਰਖ ਦੇ ਵੱਸ ਹੈ। ਇਸ ਤਰ੍ਹਾਂ ਜੇ ਕੋਈ ਜੀਵ ਗੁਣਾਂ ਔਗੁਣਾਂ ਦਾ ਕਰਤਾ ਆਪ ਨੂੰ ਮੰਨ ਲਵੇਗਾ ਤਾਂ ਫੇਰ ਗੁਣਾਂ ਬਾਰੇ ਚੰਗੀ ਆਸ ਰੱਖਣੀ ਹਉਮੈ ਵਿਚ ਬਦਲ ਸਕਦੀ ਹੈ। ਔਗੁਣਾਂ ਬਾਰੇ ਲੇਖਾ ਗਿਣਨਾ, ਲੇਖਾ ਬਣਾ ਲੈਣ ਵਾਲੀ ਗੱਲ ਹੋਵੇਗੀ। ਲੇਖਿਆਂ ਵਿਚ ਜੀਵ ਦਾ ਛੁਟਕਾਰਾ ਹੋਣਾ ਔਖਾ ਹੈ ਤਾਂ ਤੇ ਗੁਣ ਔਗੁਣ ਉਸ ਕਰਤਾ ਕਰਨਹਾਰ 'ਤੇ ਹੀ ਛੱਡ ਦੇਣੇ ਬਣਦੇ ਹਨ। ਨਾ ਤਾਂ ਗੁਣਾਂ ਬਾਰੇ ਕੋਈ ਆਸ ਰਖਣੀ ਬਣਦੀ ਹੈ, ਨਾ ਹੀ ਔਗੁਣਾਂ ਬਾਰੇ ਕੋਈ ਲੇਖਾ ਦੇ ਕੇ ਛੁਟਕਾਰਾ ਪਾਉਣ ਦਾ ਯਤਨ ਕਰ ਕੇ ਮਨ ਨੂੰ ਤਸੱਲੀ ਦਿੱਤੀ ਜਾ ਸਕਦੀ ਹੈ। ਪਰ ਇਹ ਜ਼ਰੂਰ ਵੇਖਣਾ ਹੋਵੇਗਾ ਕਿ ਕੀ ਅਸੀਂ ਆਪਣਾ ਆਪਾ ਸਭ ਕੁਝ ਅਕਾਲ ਪੁਰਖ 'ਤੇ ਛੱਡ ਦਿੱਤਾ ਹੈ ? ਔਗੁਣਾਂ ਤੋਂ ਤਾਂ ਅਕਾਲ ਪੁਰਖ ਛੁਡਾਏਗਾ, ਪਰ ਜੇ ਕੋਈ ਚੰਗੇ ਗੁਣ ਅਕਾਲ ਪੁਰਖ ਕਿਸੇ ਜੀਵ ਪਾਸੋਂ ਕਰਵਾ ਰਿਹਾ ਹੈ ਤਾਂ ਕੀ ਅਜਿਹੇ ਜੀਵ ਨੂੰ ਇਸ ਬਾਰੇ ਪ੍ਰਤੀਤ ਬੱਝ ਗਈ ਹੈ ਕਿ ਅਸੀਂ ਤਾਂ ਅਕਾਲ ਪੁਰਖ ਦੇ ਅੱਗੇ ਕੇਵਲ ਪਾਤਰ ਹੀ ਹਾਂ ਤੇ ਚੰਗੇ-ਮਾੜੇ ਅਕਾਲ ਪੁਰਖ ਦੇ ਹੀ ਬਣਾਏ ਹੋਏ ਹਾਂ ? ਉਹ ਚੰਗੇ ਤੋਂ ਮਾੜਾ ਤੇ ਮਾੜੇ ਤੋਂ ਝਟ ਚੰਗਾ ਬਣਾ ਸਕਦਾ ਹੈ ਤੇ ਉਸ ਦੇ ਹੁਕਮ ਅਨੁਸਾਰ ਹੀ ਸਭ ਕਰਮ ਹੋ ਰਹੇ ਹਨ :

**ਜਉ ਛੂਟਉ ਤਉ ਜਾਇ ਪਇਆਲ ॥**<br>
**ਜਉ ਕਾਢਿਓ ਤਉ ਨਦਰਿ ਨਿਹਾਲ ॥**<br>
**ਪਾਪ ਪੁੰਨ ਹਮਰੈ ਵਸਿ ਨਾਹਿ ॥**<br>
**ਰਸਕਿ ਰਸਕਿ ਨਾਨਕ ਗੁਣ ਗਾਹਿ ॥** *(ਰਾਮਕਲੀ ਮ: ੫, ਅੰਗ ੮੯੯)*

ਜੇ ਅਜਿਹਾ ਨਾ ਹੋਵੇ ਤਾਂ ਆਪਣੇ ਆਪ ਕੋਈ ਜੀਵ ਕਿਵੇਂ ਮਾੜੇ ਕੰਮਾਂ ਤੋਂ ਹਟ ਸਕਦਾ ਹੈ ? ਜਦੋਂ ਸਾਡੀ ਇਹ ਸੋਚਣੀ ਪੱਕ ਜਾਵੇਗੀ, ਅਕਾਲ ਪੁਰਖ

'ਤੇ ਭਰੋਸਾ ਬੱਝ ਜਾਵੇਗਾ ਕਿ ਸਭ ਕੁਝ ਕਰਨਹਾਰ ਉਹ ਆਪ ਹੀ ਹੈ ਤੇ ਵੱਖ-ਵੱਖ ਜੀਵਾਂ ਦੇ ਵੱਖ-ਵੱਖ ਸੁਭਾਅ ਉਸੇ ਦੇ ਹੀ ਦਿੱਤੇ ਹੋਏ ਹਨ, ਜਿਸ ਅਨੁਸਾਰ ਜੀਵ ਵਿਚਰ ਰਹੇ ਹਨ। ਸੋ, ਜਿਸ ਨੂੰ ਅਕਾਲ ਪੁਰਖ ਇਹ ਸੋਝੀ ਦੇ ਦੇਵੇ ਕਿ ਗੁਣਾਂ ਤੋਂ ਛੁਟਕਾਰਾ ਪਾਉਣ ਲਈ ਪਹਿਲੀ ਪੌੜੀ ਮਨ ਦੀ ਅਵਸਥਾ ਨੂੰ ਠੀਕ ਕਰਨਾ ਹੈ। ਏਸੇ ਤਰ੍ਹਾਂ ਜੀਵ ਨੇ ਦੁਖ ਤੇ ਸੁਖ ਦੀ ਪਰਖ ਕਰਨੀ ਹੈ, ਕਿਉਂਕਿ ਇੱਕੋ ਹਾਲਾਤ ਨੂੰ ਕੋਈ ਜੀਵ ਦੁਖ ਤੇ ਸੁਖ ਸਮਝ ਲੈਂਦਾ ਹੈ, ਇਹ ਸਾਡੀ ਸਮਝ ਦੀ ਕਸਵੱਟੀ ਗ਼ਲਤ ਹੈ ਕਿ ਦੁਖ ਨੂੰ ਜਿੱਤਣ ਲਈ ਬਲ ਪ੍ਰਾਪਤ ਕਰਨਾ ਹੈ। ਧੰਨ ਸਤਿਗੁਰੂ ਨਾਨਕ ਦੇਵ ਜੀ, ਜਿਨ੍ਹਾਂ:

**ਨਾਨਕ ਦੁਖੀਆ ਸਭੁ ਸੰਸਾਰੁ॥**

ਕਹਿ ਕੇ:

**ਮੰਨੇ ਨਾਉ ਸੋਈ ਜਿਣਿ ਜਾਇ॥**
**ਅਉਰੀ ਕਰਮ ਨ ਲੇਖੈ ਲਾਇ॥੧॥** *(ਵਾਰ ਰਾਮਕਲੀ ਮ: ੧, ਅੰਗ ੯੫੪)*

ਸੋ, ਬਲ ਇਹ ਹੈ ਕਿ ਪਹਿਲਾਂ ਨਾਮ ਨੂੰ ਮੰਨਣਾ ਹੈ, ਜਪਣਾ ਹੈ, ਨਾਮ ਨਾਲ ਮਨ ਦੀ ਮੈਲ ਸਾਫ਼ ਹੋਵੇਗੀ, ਤਦੋਂ ਹੀ ਠੀਕ ਸੋਝੀ ਆਵੇਗੀ। ਇਸ ਤਰ੍ਹਾਂ ਉਸ ਸਿੱਖ ਦੇ ਜੀਵਨ ਵਿਚ ਬਦਲਾਓ ਆਇਆ। ਪਹਿਲਾਂ ਉਹ ਸਿੱਖ ਪਿੰਡ ਵਿਚ ਰਹਿੰਦਾ ਸੀ, ਫੇਰ ਉਸ ਨੇ ਸ਼ਹਿਰ ਵਿਚ ਰਿਹਾਇਸ਼ ਰੱਖੀ। ਉਨ੍ਹਾਂ ਦੇ ਲਾਗੇ ਗੁਰਦੁਆਰਾ ਸਾਹਿਬ ਵਿਖੇ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ਗਰਮੀਆਂ ਵਿਚ ਚਾਰ ਵਜੇ ਤੋਂ ਸਾਢੇ ਪੰਜ ਵਜੇ ਤਕ ਤੇ ਸਰਦੀਆਂ ਵਿਚ ਪੰਜ ਵਜੇ ਤੋਂ ਸਾਢੇ ਛੇ ਵਜੇ ਸਵੇਰੇ ਤਕ ਕੀਰਤਨ ਹੁੰਦਾ ਹੈ। ਉਸ ਵਿਚ ਹਾਜ਼ਰੀ ਭਰਨ ਦਾ ਸਤਿਗੁਰੂ ਜੀ ਨੇ ਉੱਦਮ ਬਖ਼ਸ਼ਿਆ। ਸੱਤਾਂ ਦਿਨਾਂ ਵਿਚ ਹਰ ਰੋਜ਼ ਇਕ ਇਕ ਦਿਨ ਵੱਖ-ਵੱਖ ਪ੍ਰੇਮੀਆਂ ਨੂੰ ਗੁਰੂ ਮਹਾਰਾਜ ਲਈ ਦੇਗ ਤਿਆਰ ਕਰ ਕੇ ਲੈ ਜਾਣ ਦੀ ਸੇਵਾ ਮਿਲੀ ਹੋਈ ਹੈ, ਜਿਸ ਵਿੱਚੋਂ ਇਕ ਸੋਮਵਾਰ ਦੇ ਦਿਨ ਦੀ ਸੇਵਾ ਉਸ ਨੂੰ ਮਿਲੀ ਹੋਈ ਹੈ। ਜੋ ਸਤਿਗੁਰੂ ਨੇ ਆਪ ਹੀ ਜਿੰਨਾ ਚਿਰ ਜੀਵਨ ਬਖ਼ਸ਼ਿਆ ਹੈ, ਨਿਭਾ ਲੈਣ। ਜਿਵੇਂ ਪਿੱਛੇ ਦੱਸਿਆ ਗਿਆ ਸੀ ਕਿ ਉਹ ਸੰਤ ਬਾਬਾ ਪ੍ਰੀਤਮ ਸਿੰਘ ਮਾਨ ਖੇੜੀ ਤੇ ਸੰਤ ਬਾਬਾ ਅਜੀਤ ਸਿੰਘ ਨਾਥਲਪੁਰ ਦੇ ਸ਼ਰਧਾਲੂ ਸਨ ਅਤੇ ਉਨ੍ਹਾਂ ਦੀ ਕਿਰਪਾ ਦੁਆਰਾ ਉਸ 'ਤੇ ਬਹੁਤ ਬਖ਼ਸ਼ਸ਼ ਹੋਈ। ਸੰਤ ਬਾਬਾ ਪ੍ਰੀਤਮ ਸਿੰਘ ਨੇ ਉਸ ਦੇ ਦੁਖ ਬਾਰੇ ਇਕ ਚਿੱਠੀ ਲਿਖੀ:

ੴ ਸਤਿਗੁਰਪ੍ਰਸਾਦਿ॥

ਮਾਨਯੋਗ ਭਾਈ ਸਾਹਿਬ ਜੀ,

ਤੁਹਾਡੇ ਸਰੀਰ ਨੂੰ ਜੋ ਕਸ਼ਟ ਹੋਇਆ ਹੈ, ਨੁਕਸਾਨ ਵਾਸਤੇ ਨਹੀਂ ਹੋਇਆ। ਇਸ ਤਰ੍ਹਾਂ ਦੇ ਦੁੱਖਾਂ ਨਾਲ ਕਈ ਵਾਰ ਆਦਮੀ ਦੇ ਪੈਰ ਉਖੜ ਜਾਂਦੇ

ਹਨ ਤੇ ਕਿਤੇ ਟਿਕਦੇ ਨਹੀਂ। ਵੇਖੋ! ਇਸ ਤਰ੍ਹਾਂ ਕਦੀ ਇਕ ਚੂਲਾ ਟੁੱਟ ਜਾਵੇ, ਫੇਰ ਦੂਜਾ ਚੂਲਾ ਉਤਰ ਜਾਵੇ, ਆਮ ਤੌਰ 'ਤੇ ਅਜਿਹਾ ਕਦੀ ਨਹੀਂ ਹੁੰਦਾ। ਜਿਹੜਾ ਤੁਹਾਨੂੰ ਸੁਪਨਾ ਆਇਆ ਸੀ, ਉਹ ਠੀਕ ਸੀ ਤੇ ਇਸ ਅਨੁਸਾਰ ਆਪ ਦੇ ਮਨ ਤੇ ਜ਼ਿੰਦਗੀ ਵਿਚ ਨਾ ਰਹਿਣ ਵਾਲਾ ਜੋ ਬੋਝ ਸੀ, ਉਹ ਅਕਾਲ ਪੁਰਖ ਨੇ ਇਥੇ ਹੀ ਮੁਕਾ ਦਿੱਤਾ ਹੈ। ਜਿਹੜਾ ਹੋਰ ਜਨਮ ਧਾਰ ਕੇ ਹੋਰ ਥਾਓਂ ਦਾਣਾ ਪਾਣੀ ਛਕਣਾ ਸੀ, ਮਹਾਰਾਜ ਨੇ ਤੁਹਾਨੂੰ ਇਸ ਜਨਮ ਵਿਚ ਹੀ ਪੂਰਾ ਕਰ ਦੇਣਾ ਹੈ। ਅਕਾਲ ਪੁਰਖ ਦੇ ਹੱਥ ਵਿਚ ਬਹੁਤ ਤਾਕਤ ਹੈ। ਇਹ ਗੱਲ ਤੁਹਾਨੂੰ ਤਾਂ ਦੱਸਣੀ ਪਈ ਹੈ ਕਿ ਹੁਣ ਹੋਰ ਤਕਲੀਫ਼ਾਂ ਨੇ ਤੁਹਾਨੂੰ ਦਬਾ ਲਿਆ ਹੈ ਤੇ ਅਜੇ ਇਸ ਤੋਂ ਅੱਗੇ ਵੀ ਤਕਲੀਫ਼ਾਂ ਦਾ ਚੱਕਰ ਚੱਲ ਸਕਦਾ ਹੈ। ਇਹ ਗੱਲ ਦੱਸਣ ਵਾਲੀ ਤਾਂ ਨਹੀਂ ਸੀ, ਪਰ ਤੁਸੀਂ ਸਤਸੰਗੀ ਆਦਮੀ ਹੋ, ਤੁਹਾਨੂੰ ਇਹ ਪੂਰਾ ਨਿਰਣਾ ਕਰਕੇ ਦੱਸਿਆ ਹੈ ਕਿ ਘਬਰਾ ਨਾ ਜਾਣਾ ਅਤੇ ਤੁਹਾਡਾ ਹੋਰ ਵੀ ਦੁਖ ਹੈ, ਜੋ ਅਕਾਲ ਪੁਰਖ ਆਪ ਕਿਰਪਾ ਕਰਕੇ ਜ਼ਰੂਰ ਭੁਗਤਾ ਦੇਣਗੇ। ਤੁਹਾਨੂੰ ਇਹ ਸ਼ਬਦ ਲਿਖ ਰਹੇ ਹਾਂ, ਇਸ ਦੇ ਪੜ੍ਹਨ ਨਾਲ ਦੁੱਖਾਂ ਤੋਂ ਫ਼ਰਕ ਪੈਣਾ ਸ਼ੁਰੂ ਹੋ ਜਾਵੇਗਾ। ਇਸ ਸ਼ਬਦ 'ਤੇ ਸੰਪਟ ਲਾ ਕੇ ਇਕੱਠਾ ਪੜ੍ਹਨਾ ਹੈ। ਇਕ ਸੌ ਅੱਠ ਮਣਕੇ ਦੀ ਮਾਲਾ ਲੈਣੀ ਅਤੇ ਰਾਤ ਢਾਈ ਵਜੇ ਉੱਠ ਕੇ ਇਸ਼ਨਾਨ ਕਰਨਾ, ਤਿੰਨ ਵਜੇ ਬੈਠ ਕੇ ਪਾਠ ਸ਼ੁਰੂ ਕਰਨਾ, ਇਕ ਸੌ ਅੱਠ ਵਾਰ ਇਸ ਸ਼ਬਦ 'ਤੇ ਸੰਪਟ ਦਾ ਪਾਠ ਕਰ ਕੇ ਫੇਰ ਬੈਠਿਆਂ ਹੀ ਅਰਦਾਸਾ ਕਰਨਾ। ਜਦੋਂ ਪਾਠ ਸ਼ੁਰੂ ਕਰੋ, ਚਾਰ ਘੁੱਟਾਂ ਪਾਣੀ ਦੀਆਂ ਕੋਲ ਰੱਖ ਲੈਣੀਆਂ ਤੇ ਅਰਦਾਸ ਪਿੱਛੋਂ ਇਹ ਚਾਰ ਘੁੱਟਾਂ ਪਾਣੀ ਦੀਆਂ ਪੀ ਲੈਣੀਆਂ :

**ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥**
**ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥**
**ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥**
**ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥**
**ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥**
**ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥**

*(ਧਨਾਸਰੀ ਮ: ੫, ਅੰਗ ੬੮੨)*

ਸੰਪਟ :

**ਸਭ ਰੋਗ ਮਿਟਾਵੇ ਨਵਾ ਨਿਰੋਆ ॥**
**ਨਾਨਕ ਰਖਾ ਆਪੇ ਹੋਆ ॥** *(ਸੂਹੀ ਮ: ੫, ਅੰਗ ੭੪੪)*

ਇਹ ਚਿੱਠੀ ਪੜ੍ਹ ਕੇ ਹੋਰ ਕਿਸੇ ਨੂੰ ਨਹੀਂ ਦੱਸਣੀ। ਕੇਵਲ ਆਪਣੇ ਪਾਸ ਯਾਦਾਸ਼ਤ ਲਈ ਸਾਂਭ ਕੇ ਰੱਖਣੀ, ਸਰਬੱਤ ਸੰਗਤ ਨੂੰ ਫ਼ਤਹਿ। ਜਵਾਬ ਜਲਦੀ ਦੇਣਾ।

ਸੋ, ਉਸ ਸਿੱਖ ਪਾਸੋਂ ਸੰਤਾਂ ਦੇ ਹੁਕਮਾਂ ਅਨੁਸਾਰ ਅਕਾਲ ਪੁਰਖ ਨੇ ਚਾਲ੍ਹੀ ਦਿਨ ਇਹ ਸੇਵਾ ਲਈ।

ਸੰਤ ਬਾਬਾ ਪ੍ਰੀਤਮ ਸਿੰਘ ਜੀ ਤੇ ਸੰਤ ਬਾਬਾ ਅਜੀਤ ਸਿੰਘ ਨਾਥਲਪੁਰ ਦੇ ਅਕਾਲ ਚਲਾਣੇ ਉਪਰੰਤ, ਗੁਰੂ ਮਹਾਰਾਜ ਉਸ ਸਿੱਖ ਨੂੰ ਸੰਤ ਬਾਬਾ ਹਰਨਾਮ ਸਿੰਘ ਗੁਰਦੁਆਰਾ ਰਾਮਪੁਰ ਖੇੜਾ, ਜ਼ਿਲ੍ਹਾ ਹੁਸ਼ਿਆਰਪੁਰ ਦੀ ਸੰਗਤ ਕਰਵਾਉਂਦੇ ਰਹੇ, ਜਿਥੇ ਹਰ ਸਾਲ ਜੁਲਾਈ ਮਹੀਨੇ "ਨਾਮ ਅਭਿਆਸ ਕਮਾਈ ਸਮਾਗਮ" ਇਕ ਹਫ਼ਤੇ ਲਈ ਕਰਦੇ ਹਨ ਤੇ ਸਵੇਰੇ ੨ ਵਜੇ ਤੋਂ ਲੈ ਕੇ ਰਾਤ ੧੦ ਵਜੇ ਤਕ ਕੇਵਲ ਕੀਰਤਨ, ਕਥਾਵਾਂ ਤੇ ਸਿਮਰਨ ਅਭਿਆਸ ਦਾ ਹੀ ਪ੍ਰੋਗਰਾਮ ਹੁੰਦਾ ਹੈ, ਉਥੇ ਬਹੁਤ ਕਮਾਈ ਵਾਲੇ ਸਿੱਖ ਆਉਂਦੇ ਹਨ। ਸੰਤ ਬਾਬਾ ਹਰਨਾਮ ਸਿੰਘ ਜੀ ਮਹਾਰਾਜ ਦੇ ਅਕਾਲ ਚਲਾਣੇ ਉਪਰੰਤ ਇਸ ਪਵਿੱਤਰ ਅਸਥਾਨ ਦੀ ਸੇਵਾ ਗੁਰਮੁਖ ਪਿਆਰੇ ਬਾਬਾ ਸੇਵਾ ਸਿੰਘ ਜੀ ਕਰ ਰਹੇ ਹਨ। "ਤਿਨਾ ਦੇਖਿ ਮਨਿ ਚਾਉ ਉਠੰਦਾ" ਚਾਓ ਪੈਦਾ ਹੁੰਦਾ ਹੈ ਕਿ ਅਕਾਲ ਪੁਰਖ ਆਪਣੇ 'ਤੇ ਵੀ ਕਿਰਪਾ ਕਰਨ। ਇਸ ਤਰ੍ਹਾਂ ਸਿੱਖ ਨੇ ਦੱਸਿਆ ਕਿ ਗੁਰੂ ਮਹਾਰਾਜ ਦੀ ਬਖ਼ਸ਼ਸ਼ ਹੋਈ। ਸਾਧ ਸੰਗਤ ਦੀਆਂ ਹਾਜ਼ਰੀਆਂ ਤੇ ਕੀਰਤਨ ਸਮਾਗਮ ਬਖ਼ਸ਼ੇ, ਰੈਣ ਸਬਾਈਆਂ ਵਿਚ ਸਾਰੀ ਸਾਰੀ ਰਾਤ ਹਾਜ਼ਰੀ ਸਮੇਂ ਸ਼ੁਰੂ ਵਿਚ ਵੈਰਾਗ ਅਵਸਥਾ ਵਿਚ ਗੁਰਬਾਣੀ ਦੇ ਅਣਿਆਲੇ ਤੀਰ ਵੱਜਣੇ ਤੇ ਮਨ ਬਹਿਬਲ ਹੋ ਕੇ "ਮੈ ਨੀਰੁ ਵਹੇ ਵਹਿ ਚਲੈ ਜੀਉ" ਅਨੁਸਾਰ ਅਜਿਹੀ ਅਵਸਥਾ ਵੀ ਸਤਿਗੁਰਾਂ ਬਖ਼ਸ਼ੀ, ਪਰ ਫੇਰ ਗੁਰਬਾਣੀ ਦੇ ਹੁਕਮਾਂ ਅਨੁਸਾਰ ਇਸ ਹੁਕਮਨਾਮੇ ਬਾਰੇ "ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ" ਦੀ ਚੋਟ ਵੱਜੀ ਤਾਂ ਉਸ ਅਵਸਥਾ ਨੂੰ ਜਰਨ ਦਾ ਯਤਨ ਕੀਤਾ :

**ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ॥**
**ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ॥**

*(ਵਾਰ ਰਾਮਕਲੀ ਮ: ੫, ਅੰਗ ੯੫੮)*

ਸੰਸਾਰੀ ਜੀਵਾਂ ਦੇ ਅਜੀਬ ਅਜੀਬ ਦੁਖ ਵੇਖ ਕੇ ਉਨ੍ਹਾਂ ਦਾ ਆਪਣੇ 'ਤੇ ਵਾਪਰਨ ਦਾ ਡਰ ਭਾਸਣਾ, ਨੇਤਰਹੀਣਾਂ ਵੱਲ ਵੇਖ ਕੇ ਆਪ ਨੂੰ ਦੁਖ ਲੱਗਣਾ। ਕਿਸੇ ਨੇਤਰਹੀਣ ਨੂੰ ਕੋਈ ਦੂਜਾ ਆਦਮੀ ਸਹਾਰਾ ਦੇ ਕੇ ਲਿਆਉਂਦਾ ਵੇਖਣਾ ਤਾਂ ਵਿਚਾਰ ਆਉਣੀ, ਹੇ ਮਨ! ਤੈਨੂੰ ਅਕਾਲ ਪੁਰਖ ਨੇ ਕਿੰਨੇ ਕੀਮਤੀ ਨੇਤਰ ਦਿੱਤੇ ਹਨ, ਅਕਾਲ ਪੁਰਖ ਦੇ ਧੰਨਵਾਦ ਲਈ ਸਾਧ ਸੰਗਤ ਵਿਚ ਆਪ ਜਾ ਕੇ ਕਿਉਂ ਸੇਵਾ ਨਹੀਂ ਕਰਦਾ? ਕੂਕਰਾਂ, ਸੂਕਰਾਂ, ਪਸ਼ੂਆਂ-ਪੰਛੀਆਂ ਦੀ ਹਾਲਤ ਵੇਖਣੀ ਤਾਂ ਮਨ ਨੂੰ ਖੋਹ ਪੈਣੀ ਕਿ ਜੇ ਮਨੁੱਖੀ ਜੀਵਨ ਸਫਲ ਨਾ ਹੋਇਆ ਤੇ ਇਨ੍ਹਾਂ ਜੂਨਾਂ ਵਿਚ ਪੈਣਾ ਪਿਆ ਤਾਂ ਕਿਸ ਤਰ੍ਹਾਂ ਗੁਜ਼ਰੇਗੀ? ਭਗਤ ਕਬੀਰ ਜੀ ਦਾ ਫ਼ੁਰਮਾਇਆ ਸ਼ਬਦ ਚੇਤੇ ਆਉਣਾ :

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ॥**
**ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ॥**
**ਹਰਿ ਬਿਨੁ ਬੈਲ ਬਿਰਾਨੇ ਹੁਈਹੈ॥**
**ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥**
**ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ॥**
**ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ॥**

*(ਗੂਜਰੀ ਕਬੀਰ ਜੀ, ਅੰਗ ੫੨੪)*

ਤੇ ਇਸ ਤਰ੍ਹਾਂ ਆਪਣੇ ਬਚਾਓ ਲਈ ਬੇਨਤੀਆਂ ਕਰਨੀਆਂ, ਦਿਲ ਵਿਚ ਖੋਹ ਪੈਣੀ, ਜਿਵੇਂ ਕੁਝ ਖੁੱਸਿਆ ਹੋਇਆ ਹੈ ਤਾਂ ਕੇਵਲ ਗੁਰੂ ਮਹਾਰਾਜ ਦੀ ਪਵਿੱਤਰ ਬਾਣੀ ਨੇ ਹੀ ਆਸਰਾ ਦੇਣਾ ਹੈ ਤੇ ਕੁਝ ਧਰਾਸ ਆਉਣੀ। ਉਸ ਸਿੱਖ ਨੇ ਦੱਸਿਆ ਕਿ ਅੰਮ੍ਰਿਤ ਦੀ ਦਾਤ ਉਨ੍ਹਾਂ ਨੂੰ ਸਾਲ ੧੯੫੯ ਵਿਚ ਹੀ ਪ੍ਰਾਪਤ ਹੋ ਗਈ ਸੀ ਤੇ ਹਰ ਸਮੇਂ ਉਸ 'ਤੇ ਅਕਾਲ ਪੁਰਖ ਸਿਮਰਨ ਭਜਨ ਦੀ ਸੋਝੀ ਬਖ਼ਸ਼ਸ਼ ਕਰ ਕੇ ਸਿਮਰਨ ਕਰਾਉਂਦੇ ਰਹੇ। ਇਸ ਤਰ੍ਹਾਂ ਜਿਵੇਂ ਚੌਥੇ ਪਾਤਿਸ਼ਾਹ ਸਤਿਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ:

**ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ॥**
**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥**

*(ਮਲਾਰ ਮ: ੪, ਅੰਗ ੧੨੬੫)*

ਬਖ਼ਸ਼ਸ਼ ਵੀ ਸਤਿਗੁਰਾਂ ਕੀਤੀ। ਅਜਿਹੀ ਬਖ਼ਸ਼ਸ਼ ਅਕਾਲ ਪੁਰਖ ਜਿਸ ਜੀਵ 'ਤੇ ਕਰ ਦੇਣ, ਉਸ ਨੂੰ ਅਕਾਲ ਪੁਰਖ ਪਾਸੋਂ ਹੋਰ ਕੁਝ ਮੰਗਣ ਲਈ ਬਾਕੀ ਰਹਿ ਹੀ ਨਹੀਂ ਜਾਂਦਾ। ਉਹ ਕੇਵਲ ਅਕਾਲ ਪੁਰਖ ਦਾ ਧੰਨਵਾਦ ਹੀ ਕਰਦਾ ਹੈ। ਜੀਵ ਦੀਆਂ ਦੋ ਅਵਸਥਾ ਹਨ—ਇਕ ਵਿਚਾਰ ਦੀ, ਦੂਜੀ ਨਿਰ-ਵਿਚਾਰ ਦੀ। ਵਿਚਾਰ ਦੀ ਅਵਸਥਾ ਵਿਚ ਮਨ ਵਿਚ ਸੰਸਾਰਕ ਸੰਕਲਪਾਂ-ਵਿਕਲਪਾਂ ਦੀ ਭੀੜ ਲੱਗੀ ਰਹਿੰਦੀ ਹੈ ਤੇ ਅਕਾਲ ਪੁਰਖ ਦੀ ਹੋਂਦ ਬਾਰੇ ਕੋਈ ਵਿਚਾਰ ਹੀ ਨਹੀਂ ਆਉਂਦੀ। ਦੂਜੀ ਅਵਸਥਾ ਨਿਰ-ਵਿਚਾਰ ਦੀ ਹੈ, ਜਦੋਂ ਕੇਵਲ ਅਕਾਲ ਪੁਰਖ ਦੀ ਯਾਦ ਹੀ ਹੁੰਦੀ ਹੈ ਤਾਂ ਉਸ ਅਵਸਥਾ ਵਿਚ ਵਡਭਾਗੀ ਜੀਵ ਅਕਾਲ ਪੁਰਖ ਨਾਲ ਜੁੜੇ ਰਹਿੰਦੇ ਹਨ। ਅਕਾਲ ਪੁਰਖ ਦੀ ਹੋਂਦ ਉਨ੍ਹਾਂ ਦੇ ਅੰਦਰ ਹੁੰਦੀ ਹੈ। ਅਕਾਲ ਪੁਰਖ ਨਾਲ ਭਾਓ ਅਤੇ ਉਨ੍ਹਾਂ ਦਾ ਭਉ ਵੀ ਹੁੰਦਾ ਹੈ। ਅਜਿਹਾ ਜੀਵ ਸੰਸਾਰੀ ਜੀਵਾਂ ਤੋਂ ਵੱਖਰਾ-ਵੱਖਰਾ ਆਪ ਨੂੰ ਪ੍ਰਤੀਤ ਕਰਦਾ ਹੈ। ਸਦਾ ਗੰਭੀਰ ਅਵਸਥਾ ਵਿਚ ਰਹਿੰਦਾ ਹੈ। ਦੁਨੀਆਂ ਦੇ ਨਾਟਕ-ਚੇਟਕ, ਰਾਗ-ਰੰਗ, ਉਸ ਦਾ ਧਿਆਨ ਆਪਣੇ ਵੱਲ ਨਹੀਂ ਖਿੱਚ ਸਕਦੇ। ਅਜਿਹੇ ਜੀਵ ਕਦੇ ਹੱਸਦੇ ਵੀ ਨਹੀਂ ਵੇਖੇ, ਕਿਉਂਕਿ ਉਹ ਅਕਾਲ ਪੁਰਖ ਨਾਲ ਜੁੜੇ ਰਹਿੰਦੇ ਹਨ। ਜਿੰਨਾ ਚਿਰ ਕੋਈ ਜੀਵ ਸੰਸਾਰੀ ਲੋਕਾਂ,

ਵਸਤੂਆਂ ਨਾਲ ਜੁੜਿਆ ਰਹੇਗਾ, ਓਨਾ ਚਿਰ ਉਹ ਅਕਾਲ ਪੁਰਖ ਤੋਂ ਦੂਰ ਰਹੇਗਾ। ਵਿਚਾਰ ਤੋਂ ਨਿਰ-ਵਿਚਾਰ ਤਕ ਪੁੱਜਣ ਲਈ ਸਿਮਰਨ ਹੀ ਸਹਾਇਤਾ ਕਰ ਸਕਦਾ ਹੈ। ਜੇ ਨਾਮ ਸਿਮਰਨ ਦੀ ਧੁਨੀ ਜੀਵ ਦੇ ਅੰਦਰ ਸਮਾ ਜਾਵੇ ਤਾਂ ਇਹ ਅਨੰਤ ਦਾ ਸੰਗੀਤ ਹੁੰਦਾ ਹੈ। ਇਹ ਕੁਦਰਤ ਵਿਚ ਗੂੰਜ ਰਹੀ ਗਤੀ ਦਾ ਆਤਮਾ ਦੇ ਸੂਖਸ਼ਮ ਕੰਨਾਂ ਨਾਲ ਸੁਣਨਾ ਹੁੰਦਾ ਹੈ। ਫੇਰ ਜੀਭਾ, ਹੋਂਠ ਭਾਵੇਂ ਬੰਦ ਹੀ ਰਹਿਣ, ਇਹ ਧੁਨੀ ਅੰਤਰ-ਆਤਮੇ ਵਿਚ ਗੂੰਜਦੀ ਰਹਿੰਦੀ ਹੈ। ਜੀਭਾ ਸ਼ਾਂਤ ਰਹੇਗੀ, ਕੰਠ (ਗਲਾ) ਚੁੱਪ ਰਹੇਗਾ, ਕੇਵਲ ਸਵਾਸਾਂ ਨਾਲ ਹਿਰਦੇ ਅੰਦਰ ਜਾਂ ਅੱਗੇ ਸੁਰਤਿ ਨਾਲ ਹੀ ਅਜਿਹੀ ਗਤੀ ਚੱਲੇਗੀ ਅਤੇ ਇਹ ਗੂੰਜ ਵਧਦੀ ਜਾਵੇਗੀ। ਉਸ ਨੂੰ ਅਭਿਆਸ ਬਣਾ ਕੇ ਸੁਣਨਾ ਹੈ। ਜਦੋਂ ਅਜਿਹੀ ਗੂੰਜ ਸੁਣਨ ਲੱਗ ਪੈਂਦੀ ਹੈ ਤਾਂ ਫੇਰ ਆਪਣਾ ਅਭਿਆਸ ਹੌਲੀ ਹੌਲੀ ਘੱਟ ਜਾਂਦਾ ਹੈ ਤੇ ਅਜਿਹੀ ਲਗਾਤਾਰ ਅਨਹਦੀ ਸ਼ਬਦਾਂ ਦੀ ਗੂੰਜ ਦਾ ਸੁਣਨਾ ਵੱਧ ਜਾਂਦਾ ਹੈ। ਇਸ ਤਰ੍ਹਾਂ ਇਹ ਅਜਪਾ ਜਾਪ ਆਪਣੇ ਆਪ ਹੁੰਦਾ ਰਹਿੰਦਾ ਹੈ। ਇਹ ਅਜਿਹੇ ਜੀਵਾਂ ਦੇ ਅੰਦਰ ਖਿੜੀ ਆਤਮਿਕ ਅਵਸਥਾ ਦੇ ਝਰਨੇ ਦਾ ਨਾਦ ਹੈ। ਇਹੋ ਅਨਹਦ ਸ਼ਬਦ ਹਨ, ਇਹੋ ਸੁਰਤਿ ਸ਼ਬਦ ਦਾ ਮੇਲ ਹੈ, ਜੋ ਬਖ਼ਸ਼ਸ਼ ਵਾਲੇ ਜੀਵ ਅੱਠੇ ਪਹਿਰ ਸੁਣਦੇ ਰਹਿੰਦੇ ਹਨ। ਇਸ ਅਵਸਥਾ ਤਕ ਪਹੁੰਚ, ਵਾਹਿਗੁਰੂ ਅਕਾਲ ਪੁਰਖ ਦੇ ਨਾਮ ਗੁਰ-ਮੰਤਰ, ਜੋ ਸਭ ਤੋਂ ਵੱਡਾ ਮੰਤਰ ਹੈ, ਦੀ ਕਮਾਈ ਦੀ ਬਰਕਤ ਤੇ ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ ਹੀ ਹੋ ਸਕੇਗੀ।

ਬਾਣੀ ਪੜ੍ਹਨ, ਨਾਮ ਜਪਣ ਨਾਲ ਦਿਨੋ-ਦਿਨ ਅਭਿਆਸੀ ਦੀ ਅਵਸਥਾ ਵਿਚ ਬਦਲਾਉ ਆਉਂਦਾ ਹੈ, ਜੋ ਅਜਿਹੇ ਅਭਿਆਸੀ ਨੂੰ ਆਪ ਹੀ ਪ੍ਰਤੀਤ ਹੋਣ ਲੱਗ ਪੈਂਦਾ ਹੈ। ਆਮ ਜਗਿਆਸੂ ਲੋਕ ਸਿਮਰਨ ਭਜਨ ਦੇ ਥੋੜ੍ਹੇ ਸਾਧਨ ਕਰਨ ਨਾਲ ਹੀ ਖ਼ਿਆਲ ਕਰਦੇ ਹਨ ਕਿ ਏਨਾ ਸਿਮਰਨ ਭਜਨ ਹੀ ਕਾਫ਼ੀ ਹੈ। ਦਿਹਾੜੀ ਵਿਚ ਘੰਟਾ ਦੋ ਘੰਟੇ ਜਾਂ ਏਸੇ ਰਫ਼ਤਾਰ ਨਾਲ ਮਹੀਨੇ ਜਾਂ ਸਾਲਾਂ ਬੱਧੀ ਲੱਗੇ ਰਹਿਣ ਨਾਲ ਕਿਸੇ ਟੀਚੇ 'ਤੇ ਅਪੜਨਾ ਔਖਾ ਹੈ। ਜਿਵੇਂ ਭਗਤ ਕਬੀਰ ਜੀ ਕਹਿ ਰਹੇ ਹਨ :

**ਲੋਗਨ ਰਾਮੁ ਖਿਲਉਨਾ ਜਾਨਾਂ॥** *(ਭੈਰਉ ਕਬੀਰ ਜੀ, ਅੰਗ ੧੧੫੮)*

ਕਿਸੇ ਵਿਦਿਆਰਥੀ ਨੂੰ ਦਸਵੀਂ ਜਮਾਤ ਤਕ ਪੜ੍ਹਨ ਲਈ ਦਸ ਸਾਲ ਲੱਗਦੇ ਹਨ, ਬੀ.ਏ., ਐਮ.ਏ. ਲਈ ਪੰਦਰਾਂ-ਸੋਲ੍ਹਾਂ ਸਾਲ ਲੱਗਦੇ ਹਨ, ਅੱਗੇ ਪੀ-ਐਚ.ਡੀ. ਡਾਕਟਰੀ, ਇੰਜੀਨੀਅਰਿੰਗ ਆਦਿਕ ਸਿੱਖਿਆ ਲੈਣ ਲਈ ਵੀ ਚਾਰ ਪੰਜ ਸਾਲ ਹੋਰ ਲੱਗ ਜਾਂਦੇ ਹਨ, ਭਾਵ ਦੁਨਿਆਵੀ ਸਿੱਖਿਆ ਲੈਣ ਵਾਸਤੇ ਵੀ ਘੱਟ ਤੋਂ ਘੱਟ ਵੀਹ ਪੱਚੀ ਸਾਲ ਲੱਗ ਜਾਂਦੇ ਹਨ। ਫੇਰ ਵੀ ਇਹ ਸਾਰੀ ਸਿੱਖਿਆ ਅਧੂਰੀ ਤੇ ਥਿਊਰੀ ਹੀ ਹੁੰਦੀ ਹੈ ਜਾਂ ਕੁਝ ਪ੍ਰੈਕਟੀਕਲ ਕਹਿ

ਲਵੋ। ਅਜਿਹੀ ਵਿੱਦਿਆ ਪੜ੍ਹਦਿਆਂ ਵਿਦਿਆਰਥੀ ਨੂੰ ਹਰ ਰੋਜ਼ ਘੱਟ ਤੋਂ ਘੱਟ ਅੱਠ ਦਸ ਘੰਟੇ ਤਾਂ ਲਾਉਣੇ ਹੀ ਪੈਂਦੇ ਹਨ, ਪਰ ਜੇਕਰ ਇਸ ਤੋਂ ਦੂਰ ਦੀ, ਰੂਹਾਨੀਅਤ ਦੀ, ਵਿੱਦਿਆ ਦੀ, ਕਿਸੇ ਨੂੰ ਚਾਹ ਹੋਵੇ ਤਾਂ ਉਹ ਤਾਂ ਫੇਰ ਆਖ਼ਰ ਅਥਾਹ ਘਾਲਣਾ ਉਪਰੰਤ ਹੀ ਗੁਰੂ-ਕਿਰਪਾ ਨਾਲ ਮਿਲਦੀ ਹੈ। ਉਸ ਕਿਰਪਾ ਲਈ ਬਤੀਤ ਕੀਤੇ ਸਮੇਂ ਦਾ ਤਾਂ ਉਹ ਮਹਾਂਪੁਰਸ਼ ਹੀ ਅਨੁਮਾਨ ਲਾ ਸਕਦੇ ਹਨ, ਜਿਨ੍ਹਾਂ ਨੇ ਆਪਣੇ ਜੀਵਨ ਵਿਚ ਆਪ ਘਾਲਣਾ ਘਾਲ ਕੇ ਵੇਖਿਆ ਹੈ। ਰੂਹਾਨੀਅਤ ਦੀ ਵਿੱਦਿਆ ਸੰਸਾਰਕ ਵਿੱਦਿਆ ਤੋਂ ਬਹੁਤ ਬਰੀਕ ਹੈ। ਇਸ ਨੂੰ ਹਾਸਲ ਕਰਨ ਲਈ ਬਹੁਤ ਸਾਰੇ ਸਾਧਨਾਂ ਦੀ ਲੋੜ ਹੁੰਦੀ ਹੈ। ਇਹ ਕੋਈ ਸਸਤੀ ਚੀਜ਼ ਨਹੀਂ, ਜੋ ਤੁਰਿਆਂ ਜਾਂਦਿਆਂ ਖ਼ਰੀਦ ਲਈ ਜਾਵੇ:

**ਕੰਚਨ ਸਿਉ ਪਾਈਐ ਨਹੀ ਤੋਲਿ ॥**
**ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਗਉੜੀ ਕਬੀਰ ਜੀ, ਅੰਗ ੩੨੭)*

ਪਿਛਲੇ ਸਮੇਂ ਜਦੋਂ ਯੋਗ-ਸਾਧਨਾ ਦਾ ਸਮਾਂ ਸੀ ਤਾਂ ਯੋਗੀ ਲੋਕ ਪਹਾੜਾਂ, ਕੁੰਦਰਾਂ, ਦਰਿਆਵਾਂ ਕੰਢੇ, ਪਾਣੀਆਂ ਵਿਚ ਖਲੋ ਕੇ ਸਾਲਾਂ ਬੱਧੀ ਤਪੱਸਿਆ ਕਰਦੇ ਸਨ, ਆਪਣੇ ਦਰ-ਘਰ ਛੱਡ ਜਾਂਦੇ ਸਨ:

**ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥**
**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥**
**ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥**
**ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥**

*(ਆਸਾ ਮਹਲਾ ੧, ਅੰਗ ੩੫੮)*

ਜਿਸ ਪਿੱਛੇ ਕਈ ਕਿਸਮ ਦੀਆਂ ਰਿੱਧੀਆਂ-ਸਿੱਧੀਆਂ ਹਾਸਲ ਕਰ ਲੈਣ ਪਿੱਛੋਂ ਵੀ ਉਹ ਕਹਿੰਦੇ ਸਨ ਕਿ ਰੂਹਾਨੀਅਤ ਦੀ ਟੀਸੀ ਅਜੇ ਅੱਗੇ ਹੈ:

**ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ ॥**

*(ਕੇਦਾਰਾ ਕਬੀਰ ਜੀ, ਅੰਗ ੧੧੨੩)*

ਪਹਿਲਾਂ ਪਹਿਲਾਂ ਤਾਂ ਆਮ ਜੀਵਾਂ ਲਈ ਬਾਣੀ ਪੜ੍ਹਨੀ, ਸਿਮਰਨ ਕਰਨਾ ਅਲੂਣੀ ਸਿਲਾ ਚੱਟਣ ਵਾਂਗ ਹੈ। ਪਰ, ਜਦੋਂ ਇਸ ਤਰ੍ਹਾਂ ਕਰਦਿਆਂ ਕਿਸੇ ਬਖ਼ਸ਼ਸ਼ ਵਾਲੇ ਜੀਵ ਦੀ ਬਿਰਤੀ ਟਿਕ ਜਾਂਦੀ ਹੈ ਤਾਂ ਫੇਰ ਇਸ ਟਿਕਾਓ ਵਿਚ ਰਸ ਪ੍ਰਤੀਤ ਹੋਣ ਲੱਗ ਪੈਂਦਾ ਹੈ। ਅਨਹਦ ਸ਼ਬਦ ਦੀਆਂ ਧੁਨੀਆਂ ਸੁਣਨ ਲੱਗ ਪੈਂਦੀਆਂ ਹਨ। ਅਸਲ ਵਿਚ ਜੋ ਬ੍ਰਹਿਮੰਡ ਵਿਚ ਅਵਾਜ਼ਾਂ ਹਨ, ਉਹ ਸਾਰੀਆਂ ਪਿੰਡ ਸਰੀਰ ਵਿਚ ਵੀ ਹਨ:

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**

*(ਧਨਾਸਰੀ ਭਗਤ ਪੀਪਾ ਜੀ, ਅੰਗ ੬੯੫)*

ਜੋ ਪ੍ਰਭੂ-ਸਿਮਰਨ ਨਾਲ ਹੀ ਮਿਲਦੀਆਂ ਹਨ:

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥**

*(ਗਉੜੀ ਸੁਖਮਨੀ ਮ: ੫, ਅੰਗ ੨੬੩)*

**ਜੈ ਜੈ ਸਬਦੁ ਅਨਾਹਦੁ ਵਾਜੈ॥**
**ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥**

*(ਗਉੜੀ ਸੁਖਮਨੀ ਮ: ੫, ਅੰਗ ੨੯੫)*

**ਨਉ ਦਰ ਠਾਕੇ ਧਾਵਤੁ ਰਹਾਏ॥**
**ਦਸਵੈ ਨਿਜ ਘਰਿ ਵਾਸਾ ਪਾਏ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥**

*(ਮਾਂਝ ਮ: ੩, ਅੰਗ ੧੨੪)*

ਤੇ ਅਜਿਹੇ ਅਭਿਆਸੀ ਦੂਜੇ ਸੰਸਾਰਕ ਕੰਮ-ਕਾਜ ਕਰਦੇ ਵੀ ਅਕਾਲ ਪੁਰਖ ਨਾਲ ਤਾਰ ਜੋੜੀ ਰੱਖਦੇ ਹਨ। ਜਿਵੇਂ ਭਗਤ ਨਾਮਦੇਵ ਜੀ ਰਾਮਕਲੀ ਰਾਗ ਵਿਚ ਉਦਾਹਰਣਾਂ ਦੇ ਕੇ ਸਾਨੂੰ ਸਮਝਾ ਰਹੇ ਹਨ:

**ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥**
**ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥**

*(ਰਾਮਕਲੀ ਨਾਮਦੇਉ ਜੀ, ਅੰਗ ੯੭੨)*

ਜਿਵੇਂ ਬੱਚੇ ਪਤੰਗ ਉਡਾਉਂਦੇ, ਦੂਜੇ ਬੱਚਿਆਂ ਨਾਲ ਗੱਲਾਂ-ਬਾਤਾਂ ਵੀ ਕਰਦੇ ਰਹਿੰਦੇ ਹਨ, ਪਰ ਉਨ੍ਹਾਂ ਦੀ ਸੁਰਤਿ ਡੋਰ ਤੇ ਪਤੰਗ ਵਿਚ ਹੁੰਦੀ ਹੈ ਕਿ ਕਿਤੇ ਡਿੱਗ ਨਾ ਪਵੇ:

**ਮਨੁ ਰਾਮ ਨਾਮਾ ਬੇਧੀਅਲੇ॥**
**ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥**

*(ਰਾਮਕਲੀ ਨਾਮਦੇਉ ਜੀ, ਅੰਗ ੯੭੨)*

ਜਿਵੇਂ ਸੁਨਿਆਰ ਸੋਨੇ ਨੂੰ ਢਾਲਦਾ ਤੇ ਜ਼ੇਵਰ ਘੜਦਾ ਹੋਇਆ ਸੁਰਤਿ ਸੋਨੇ ਵਿਚ ਰੱਖਦਾ ਹੈ ਕਿ ਖ਼ਰਾਬ ਨਾ ਹੋ ਜਾਵੇ ਤੇ ਨਾਲ ਨਾਲ ਗਾਹਕਾਂ ਨਾਲ ਗੱਲਾਂ ਵੀ ਕਰਦਾ ਰਹਿੰਦਾ ਹੈ:

**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥**
**ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥**

*(ਰਾਮਕਲੀ ਨਾਮਦੇਉ ਜੀ, ਅੰਗ ੯੭੨)*

ਜਿਵੇਂ ਪਾਣੀ ਦੇ ਘੜੇ ਭਰ ਕੇ ਲਿਆਉਂਦੀਆਂ ਤੀਵੀਆਂ ਸਿਰ 'ਤੇ ਘੜੇ ਟਿਕਾ ਤੁਰੀਆਂ ਵੀ ਜਾਂਦੀਆਂ ਹਨ, ਗੱਲਾਂ-ਬਾਤਾਂ ਵੀ ਕਰਦੀਆਂ ਹਨ, ਪਰ ਸੁਰਤਿ ਘੜਿਆਂ ਵਿਚ ਹੁੰਦੀ ਹੈ ਕਿ ਇਨ੍ਹਾਂ ਨੂੰ ਸੰਭਾਲਣਾ ਹੈ:

**ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥**
**ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥**

*(ਰਾਮਕਲੀ ਨਾਮਦੇਉ ਜੀ, ਅੰਗ ੯੭੨)*

ਜਿਵੇਂ ਗਵਾਲੇ ਗਊਆਂ ਨੂੰ ਭਾਵੇਂ ਦੂਰ ਚਰਾਉਣ ਲਈ ਲੈ ਜਾਂਦੇ ਹਨ, ਪਰ ਬਾਹਰ ਚਰਦਿਆਂ ਹੋਇਆਂ ਵੀ ਗਊਆਂ ਦੀ ਸੁਰਤਿ ਪਿੱਛੇ ਤਬੇਲਿਆਂ ਵਿਚ ਬੱਝੇ ਵੱਛਿਆਂ ਵੱਲ ਹੁੰਦੀ ਹੈ:

**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥**
**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥੪॥੧॥**

*(ਰਾਮਕਲੀ ਨਾਮਦੇਉ ਜੀ, ਅੰਗ ੯੭੨)*

ਜਿਵੇਂ ਮਾਤਾ ਆਪਣੇ ਬੱਚੇ ਨੂੰ ਲਿਟਾ ਕੇ ਘਰ ਦੇ ਕੰਮ ਵਿਚ ਰੁੱਝੀ ਰਹਿੰਦੀ ਹੈ, ਘਰ ਦੇ ਸਾਰੇ ਕੰਮ ਵੀ ਕਰਦੀ ਹੈ, ਪਰ ਸੁਰਤਿ ਬੱਚੇ ਵਿਚ ਹੁੰਦੀ ਹੈ। ਸੋ, ਇਸ ਤਰ੍ਹਾਂ ਭਾਗਾਂ ਵਾਲੇ ਜੀਵ ਵੀ, ਜਿਨ੍ਹਾਂ 'ਤੇ ਅਕਾਲ ਪੁਰਖ ਦੀ ਬਖ਼ਸ਼ਸ਼ ਹੋ ਜਾਂਦੀ ਹੈ, ਸੰਸਾਰਕ ਕਾਰ-ਵਿਹਾਰ ਕਰਦਿਆਂ ਵੀ ਆਪਣੀ ਸੁਰਤਿ ਨਾਮ-ਸਿਮਰਨ ਅਤੇ ਭਜਨ ਵਿਚ ਅਕਾਲ ਪੁਰਖ ਨਾਲ ਜੋੜੀ ਰੱਖਦੇ ਹਨ ਤੇ ਇਸ ਤਰ੍ਹਾਂ ਇਹ ਦਰਜਾ ਉਨ੍ਹਾਂ ਨੂੰ ਹੀ ਮਿਲਦਾ ਹੈ, ਜੋ ਕਲਗ਼ੀਧਰ ਸਾਹਿਬ ਦੇ ਫ਼ੁਰਮਾਨ ਅਨੁਸਾਰ:

**ਦ੍ਵੈ ਤੇ ਏਕ ਰੂਪ ਹ੍ਵੈ ਗਯੋ॥** *(ਬਚਿੱਤ੍ਰ ਨਾਟਕ)*

ਜੋ ਆਪੇ ਨੂੰ ਤਿਆਗ ਕੇ, ਮਿਟਾ ਕੇ ਅਕਾਲ ਪੁਰਖ ਦਾ ਹੀ ਰੂਪ ਹੋ ਜਾਂਦੇ ਹਨ, ਐਸੀ ਅਵਸਥਾ ਆਏ ਬਿਨਾਂ ਆਪ ਨੂੰ ਸੰਤ ਜਾਂ ਪੂਰਨ ਸਾਧੂ ਜਾਂ ਪੂਰਨ ਪਦ ਦਾ ਮਾਲਕ ਅਖਵਾ ਲੈਣਾ ਭੁੱਲ ਹੀ ਹੋਵੇਗੀ, ਅਕਾਲ ਪੁਰਖ ਕਿਰਪਾ ਕਰਨ:

**ਆਪਸ ਕਉ ਜੋ ਭਲਾ ਕਹਾਵੈ॥**
**ਤਿਸਹਿ ਭਲਾਈ ਨਿਕਟਿ ਨ ਆਵੈ॥**

*(ਗਉੜੀ ਸੁਖਮਨੀ ਮ: ੫, ਅੰਗ ੨੭੮)*

ਅਜਿਹੀ ਭਾਵਨਾ ਦਾ ਅਕਾਲ ਪੁਰਖ ਦੇ ਦਰ 'ਤੇ ਕਬੂਲ ਹੋਣਾ ਡਾਢਾ ਔਖਾ ਜਾਪਦਾ ਹੈ:

**ਸੁਹੇਲਾ ਕਹਨੁ ਕਹਾਵਨੁ॥**
**ਤੇਰਾ ਬਿਖਮੁ ਭਾਵਨੁ॥** *(ਸਿਰੀਰਾਗੁ ਮ: ੫, ਅੰਗ ੫੧)*

ਸਤਿਗੁਰਾਂ ਬਖ਼ਸ਼ਸ਼ ਕਰ ਕੇ ਗੁਰੂ-ਘਰ ਦੇ ਪਾਂਧੀਆਂ ਲਈ ਇਹ ਰਸਤਾ ਭਾਵੇਂ ਬਹੁਤ ਸੌਖਾ ਕਰ ਦਿੱਤਾ ਹੈ। ਫੇਰ ਵੀ ਮਿਲਦਾ ਉਨ੍ਹਾਂ ਨੂੰ ਹੈ, ਜਿਸ ਦੇ ਮਸਤਕ ਭਾਗ ਵਿਚ ਲਿਖਿਆ ਹੋਵੇ। ਕੁਝ ਜੀਵਾਂ ਨੇ ਪਿਛਲੇ ਜਨਮ ਵਿਚ ਤਪੱਸਿਆ ਕੀਤੀ ਹੁੰਦੀ ਹੈ ਤੇ ਪਿਛਲੇ ਜਨਮ ਦੀ ਕਮਾਈ ਕਾਰਨ:

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥**

*(ਗਉੜੀ ਪੂਰਬੀ ਮ: ੫, ਅੰਗ ੨੦੪)*

ਕਿਸੇ ਮਹਾਂਪੁਰਖ ਦੀ ਸੰਗਤ ਤੇ ਸਤਿਗੁਰਾਂ ਦੀ ਬਖ਼ਸ਼ਸ਼ ਨਾਲ ਉਹ ਛੇਤੀ ਹੀ ਅਜਿਹੀ ਅਵਸਥਾ 'ਤੇ ਪੁੱਜ ਜਾਂਦੇ ਹਨ। ਕਈਆਂ ਨੂੰ ਸਿਮਰਨ ਭਜਨ ਕਰਦਿਆਂ ਕੁਝ ਮਹੀਨਿਆਂ ਜਾਂ ਸਾਲਾਂ ਵਿਚ ਹੀ ਇਹ ਅਵਸਥਾ ਗੁਰੂ-ਕਿਰਪਾ ਦੁਆਰਾ ਪ੍ਰਾਪਤ ਹੋ ਜਾਂਦੀ ਹੈ। ਸੋ ਜਿਨ੍ਹਾਂ 'ਤੇ ਸਤਿਗੁਰਾਂ ਦੀ ਕਿਰਪਾ ਹੋ ਗਈ, ਉਨ੍ਹਾਂ ਦੀ ਹਲਤ-ਪਲਤ ਵਿਚ ਸਹਾਇਤਾ ਹੋ ਗਈ:

**ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ॥**
**ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ॥**
**ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ॥**
**ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ,**
**ਤਿਨ ਜਮੁ ਜਾਗਾਤੀ ਨੇੜਿ ਨ ਆਇਆ॥** *(ਤੁਖਾਰੀ ਮ: ੪, ਅੰਗ ੧੧੧੬)*

ਪਰ ਜੋ ਅਧੂਰੇ ਪੁਰਸ਼ ਹੁੰਦੇ ਹਨ, ਉਨ੍ਹਾਂ ਨੂੰ ਇਹ ਰਸ ਨਹੀਂ ਆਉਂਦਾ। ਮਾਇਆ-ਜਾਲ ਵਿਚ ਫਸੇ ਰਹਿਣ ਕਾਰਨ ਭਗਤ ਫ਼ਰੀਦ ਜੀ ਉਨ੍ਹਾਂ ਬਾਰੇ ਫ਼ੁਰਮਾਨ ਕਰਦੇ ਹਨ:

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥**
**ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥**

*(ਸਲੋਕ ਫਰੀਦ ਜੀ, ਅੰਗ ੧੩੮੩)*

ਧੰਨ ਧੰਨ ਸਤਿਗੁਰੂ ਨਾਨਕ ਦੇਵ ਜੀ, ਧੰਨ ਧੰਨ ਸਤਿਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਆਪਣੇ ਵਿਚ ਤੇ ਆਪਣੇ ਸਿੱਖਾਂ ਵਿਚ ਰੰਚਕ-ਮਾਤਰ ਵੀ ਫ਼ਰਕ ਨਾ ਰੱਖਿਆ, ਜੋ ਆਪਣੇ ਕੋਲ ਸੀ, ਆਪਣੇ ਪਿਆਰੇ ਸਿੱਖਾਂ ਨੂੰ ਵੰਡ ਦਿੱਤਾ। ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਜੋ ਹਾਜ਼ਰ-ਨਾਜ਼ਰ ਸਰੂਪ ਵਿਚ ਬਤੌਰ ਪੂਰੇ ਗੁਰੂ ਸਾਰੇ ਸੰਸਾਰ ਵਿਚ ਵਿਚਰ ਰਹੇ ਹਨ ਤੇ ਅਵਾਜ਼ਾਂ ਮਾਰ ਮਾਰ ਕੇ ਜੀਵਾਂ ਨੂੰ ਸੁਚੇਤ ਕਰ ਰਹੇ ਹਨ। ਫੇਰ ਵੀ ਅਸੀਂ ਮੰਦਭਾਗੀ ਵਿਛੜੇ ਹੋਏ ਉਨ੍ਹਾਂ ਤੋਂ ਦੂਰ ਹੁੰਦੇ ਜਾ ਰਹੇ ਹਾਂ। ਮੇਰੇ ਪਿਆਰੇ ਵੀਰੋ! ਆਪਣੇ ਜੀਵਨ ਬਾਰੇ ਸੋਚੋ ਤੇ ਸਤਿਗੁਰੂ ਜੀ ਪਾਸ ਬੇਨਤੀਆਂ ਕਰੋ ਤੇ ਉਨ੍ਹਾਂ ਦੀ ਬਖ਼ਸ਼ਸ਼ ਦੀ ਨਦਰਿ ਖਿੱਚਣ ਲਈ ਉਨ੍ਹਾਂ ਦੇ ਦੱਸੇ ਰਾਹਾਂ 'ਤੇ ਚੱਲਣ ਦਾ ਉਪਰਾਲਾ ਕਰੋ। ਇਹ ਸੰਸਾਰ ਜੇਲ੍ਹ ਦੀ ਨਿਆਈਂ ਹੈ, ਸਾਰੇ ਜੀਵ ਇਸ ਸੰਸਾਰ ਵਿਚ ਕੈਦੀ ਹਨ ਤੇ ਆਪਣੀ ਆਪਣੀ ਉਮਰ ਅਨੁਸਾਰ ਕੈਦ ਭੁਗਤ ਕੇ ਵਾਪਸ ਜਾ ਰਹੇ ਹਨ। ਫੇਰ ਵੀ ਆਮ ਸੰਸਾਰੀ-ਜੀਵਾਂ ਤੇ ਮਹਾਂਪੁਰਸ਼ਾਂ, ਗੁਰੂ-ਪਿਆਰਿਆਂ ਵਿਚ ਫ਼ਰਕ ਹੈ। ਆਮ ਜੀਵ ਜੇਲ੍ਹ ਦੇ ਕੈਦੀਆਂ ਵਾਂਗ ਹਨ, ਜਿਨ੍ਹਾਂ ਨੂੰ ਜਿੰਨੀ ਕੈਦ ਦਾ ਹੁਕਮ ਹੋਇਆ ਹੋਵੇ, ਜੇਲ੍ਹ ਵਿੱਚੋਂ ਓਨੀ ਕੈਦ ਕੱਟਣ ਉਪਰੰਤ ਬਾਹਰ ਕੱਢ

ਦਿੱਤਾ ਜਾਂਦਾ ਹੈ। ਕਈ ਤਾਂ ਆਪਣਾ ਸੁਧਾਰ ਕਰ ਕੇ ਆਪਣਾ ਚੰਗਾ ਜੀਵਨ ਬਣਾ ਲੈਂਦੇ ਹਨ, ਕਈ ਫੇਰ ਬੁਰੇ ਕਰਮ ਕਰ ਕੇ ਮੁੜ ਜੇਲ੍ਹ ਵਿਚ ਜਾ ਵੜਦੇ ਹਨ, ਪਰ ਮਹਾਂਪੁਰਖ ਜੇਲ੍ਹ ਦੇ ਸਮਰੱਥ ਅਧਿਕਾਰੀਆਂ ਵਾਂਗ ਹਨ। ਉਹ ਜਦੋਂ ਜੀਅ ਚਾਹੇ ਜੇਲ੍ਹ ਵਿਚ ਚਲੇ ਜਾਣ ਜਾਂ ਬਾਹਰ ਆ ਜਾਣ, ਉਨ੍ਹਾਂ ਨੂੰ ਕੋਈ ਰੁਕਾਵਟ ਨਹੀਂ। ਏਸੇ ਤਰ੍ਹਾਂ ਹੀ ਮਹਾਂਪੁਰਖ ਕੇਵਲ ਸੰਸਾਰ ਦੇ ਸੁਧਾਰ ਲਈ ਅਕਾਲ ਪੁਰਖ ਦੇ ਭੇਜੇ ਹੋਏ ਆਉਂਦੇ ਹਨ ਤੇ ਆਪਣੀ ਖ਼ੁਸ਼ੀ ਨਾਲ ਜਦੋਂ ਜੀਅ ਚਾਹੇ ਵਾਪਸ ਚਲੇ ਜਾਂਦੇ ਹਨ। ਅਸਲੀਅਤ ਇਹ ਹੈ ਕਿ ਜਿਵੇਂ ਕੈਦੀ ਜੇਲ੍ਹ ਤੋਂ ਛੁੱਟ ਕੇ ਕੈਦ ਤੋਂ ਮੁਕਤੀ ਪਾਉਂਦਾ ਹੈ, ਤਿਵੇਂ ਹੀ ਜੋ ਜੀਵ ਇਸ ਸੰਸਾਰ ਵਿਚ ਆ ਕੇ ਅਤੇ ਸਿਮਰਨ ਭਜਨ ਕਰ ਕੇ ਆਪਣਾ ਜੀਵਨ ਸਫਲ ਕਰ ਲੈਂਦੇ ਹਨ, ਉਨ੍ਹਾਂ ਦੀ ਵੀ ਜਨਮ ਮਰਨ ਦੇ ਗੇੜ ਵਿੱਚੋਂ ਮੁਕਤੀ ਹੋ ਜਾਂਦੀ ਹੈ ਤੇ ਉਹ ਇਸ ਭਵਸਾਗਰ ਨੂੰ ਪਾਰ ਕਰ ਲੈਂਦੇ ਹਨ।

ਉਸ ਸਿੱਖ ਨੇ ਦੱਸਿਆ ਕਿ ਜੀਵਨ ਦੇ ਜੋ ਦੁਖ ਉਸ ਨੇ ਵੇਖੇ, ਉਨ੍ਹਾਂ ਦੇ ਕਾਰਨ ਹੀ ਅਕਾਲ ਪੁਰਖ ਦੇ ਚਰਨਾਂ ਵਿਚ ਜੁੜਨ ਦੀ ਬਖ਼ਸ਼ਸ਼ ਪ੍ਰਾਪਤ ਹੋਈ ਤੇ ਨਾਮ-ਸਿਮਰਨ ਦੀ ਕਮਾਈ ਅਕਾਲ ਪੁਰਖ ਨੇ ਆਪ ਕਰਵਾਈ। ਸਾਲ ੧੯੫੯ ਵਿਚ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਤੋਂ ਪਹਿਲਾਂ ਹੀ ਉਸ ਸਿੱਖ ਦੀ ਕਿਰਤ ਵਿੱਚੋਂ ਗੁਰੂ ਮਹਾਰਾਜ ਆਪਣੇ ਹੁਕਮਾਂ ਅਨੁਸਾਰ ਦਸਵੰਧ ਦੀ ਸੇਵਾ ਲੈਂਦੇ ਰਹੇ ਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਣ ਪਿੱਛੋਂ ਵੀ ਇਹ ਸੇਵਾ ਗੁਰੂ ਸਾਹਿਬ ਲੈ ਹੀ ਰਹੇ ਹਨ। ਕਿਰਪਾ ਕਰਕੇ ਅੰਤ ਸਮੇਂ ਤਕ ਇਹ ਸੇਵਾ ਨਿਭਾ ਦੇਣ ਅਤੇ ਸਤਿਗੁਰੂ ਹਉਮੈ ਹੰਕਾਰ ਤੋਂ ਬਚਾਈ ਰੱਖਣ। ਇਹ ਗੱਲ ਲਿਖਣ ਵਾਲੀ ਤਾਂ ਨਹੀਂ, ਕੇਵਲ ਹਰ ਜੀਵ ਦੀ ਪ੍ਰੇਰਣਾ ਲਈ ਲਿਖੀ ਹੈ ਕਿ ਸਭ ਆਪਣਾ ਭਲਾ ਕਰਨ ਦਾ ਯਤਨ ਕਰਨ। ਸ੍ਰੀ ਗੋਇੰਦਵਾਲ ਸਾਹਿਬ ਸਤਿਗੁਰਾਂ ਨੇ ਕਿਰਪਾ ਕਰਕੇ ਬਾਉਲੀ ਸਾਹਿਬ ਦੀਆਂ ਪਵਿੱਤਰ ੮੪ ਪਉੜੀਆਂ 'ਤੇ ਜਪੁ ਜੀ ਸਾਹਿਬ ਦੇ ਪਾਠ ਕਰਨ ਦਾ ਉੱਦਮ ਬਖ਼ਸ਼ਿਆ। ਅਗਲੀ ਚੌਰਾਸੀ ਦੀ ਜੂਨੀ ਦਾ ਗੇੜ ਕੱਟਣਾ ਤਾਂ ਅਕਾਲ ਪੁਰਖ ਦੇ ਹੱਥ ਹੈ, ਪਰ ਅਕਾਲ ਪੁਰਖ ਦੀ ਅਸਚਰਜ ਖੇਡ ਹੋਈ। ਦੁਨਿਆਵੀ ਚੌਰਾਸੀ ਅਰਥਾਤ ੧੯੮੪ ਸਮਾਪਤ ਹੋਣ 'ਤੇ ਜਦੋਂ ਉਨ੍ਹਾਂ ਦੀ ਉਮਰ ੫੮ ਸਾਲ ਰੀਟਾਇਰਮੈਂਟ ਦੀ ਹੋਈ ਤਾਂ ਉਨ੍ਹਾਂ ਨੂੰ ੧੯੮੫ ਦੇ ਚੜ੍ਹਦੇ ਸਾਲ ੩੧-੧-੧੯੮੫ ਨੂੰ ਨੌਕਰੀ ਤੋਂ ਮੁਕਤ ਕੀਤਾ ਗਿਆ। ਉਨ੍ਹਾਂ ਦੱਸਿਆ ਕਿ ਉਨ੍ਹਾਂ ਨੂੰ ਨੌਕਰੀ ਤੋਂ ਰੀਟਾਇਰਮੈਂਟ ਹੋਣ ਦੇ ਨਾਲ ਹੀ ਅਕਾਲ ਪੁਰਖ ਨੇ ਉਨ੍ਹਾਂ ਦੀਆਂ ਲਗਭਗ ਸਾਰੀਆਂ ਬੰਦਸ਼ਾਂ, ਆਸ਼ਾਵਾਂ, ਮਨਸ਼ਾਵਾਂ ਆਦਿਕ ਤੋਂ ਛੁਟਕਾਰਾ ਕਰਵਾ ਦਿੱਤਾ। ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੇ ਤਕੜੇ ਪ੍ਰਭਾਵ ਤੋਂ ਵੀ ਅਕਾਲ ਪੁਰਖ ਪਹਿਲਾਂ ਤੋਂ ਹੀ ਬਚਾ ਰਹੇ ਹਨ ਅਤੇ ਹੁਣ ਅਗਾਂਹ ਵੀ ਬਖ਼ਸ਼ਸ਼ ਕਰਦੇ ਰਹਿਣ, ਕਿਉਂਕਿ ਭਗਤ ਕਬੀਰ ਜੀ ਕਹਿ ਰਹੇ ਹਨ:

**ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥**

*(ਸਲੋਕ ਕਬੀਰ ਜੀ, ਅੰਗ ੧੩੬੬)*

ਸਾਲ ਸੰਨ ੧੯੮੪ ਉਸ ਤਰ੍ਹਾਂ ਵੀ ਬਹੁਤ ਗੰਭੀਰ ਸੰਕਟ ਦਾ ਗੁਜ਼ਰਿਆ। ਉਦਾਹਰਣ ਵਜੋਂ ਤਿੰਨ ਜੂਨ, ੧੯੮੪ ਨੂੰ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਫ਼ੌਜੀ ਹਮਲੇ ਕਾਰਨ ਸਾਰੇ ਪੰਜਾਬ ਦੀ ਹਾਲਤ ਬਹੁਤ ਦੁਖਦਾਈ ਰਹੀ। ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਅਨੇਕਾਂ ਸਿੰਘ, ਸਿੰਘਣੀਆਂ, ਅਨੇਕਾਂ ਸ਼ਰਧਾਲੂ ਯਾਤਰੀ ਅਤੇ ਬੱਚੇ ਸ਼ਹੀਦ ਹੋ ਗਏ, ਜਿਸ ਉਪਰੰਤ ਪੰਜਾਬ ਵਿਚ ਫ਼ੌਜੀ ਰਾਜ ਜਾਰੀ ਰਿਹਾ। ੩੧ ਅਕਤੂਬਰ, ੧੯੮੪ ਨੂੰ ਭਾਰਤ ਦੀ ਉਸ ਵੇਲੇ ਦੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਏਸੇ ਕਾਰਨ ਕਰਕੇ ਹੀ ਮੌਤ ਦਾ ਸ਼ਿਕਾਰ ਬਣੀ। ਉਸ ਮਗਰੋਂ ਮਜ਼੍ਹਬੀ ਜਨੂੰਨ ਹੋਰ ਉਠਿਆ ਤੇ ਦਿੱਲੀ, ਕਾਨ੍ਹਪੁਰ, ਬੁਕਾਰੋ ਤੇ ਹੋਰ ਬਹੁਤ ਸਾਰੇ ਇਲਾਕਿਆਂ ਵਿਚ ਸਿੱਖਾਂ, ਉਨ੍ਹਾਂ ਦੀਆਂ ਸਿੰਘਣੀਆਂ ਤੇ ਬੱਚਿਆਂ ਨੂੰ ਸ਼ਹੀਦ ਕਰ ਦਿੱਤਾ ਗਿਆ। ਉਨ੍ਹਾਂ ਦੀਆਂ ਜਾਇਦਾਦਾਂ ਸਾੜ ਦਿੱਤੀਆਂ ਗਈਆਂ। ਨੌਜਵਾਨ ਤੀਵੀਆਂ ਦੀ ਬੇ-ਪਤੀ ਹੋਈ ਤੇ ਇਸ ਤਰ੍ਹਾਂ ਪੰਜਾਬ ਵਿਚ ਵੀ ਅਨੇਕ ਪੰਜਾਬੀ ਮਾਰੇ ਗਏ। ਸਾਲ ੧੯੮੪ ਵਿਚ ਹੀ ਭੋਪਾਲ ਵਿਖੇ ਖਾਦ ਤਿਆਰ ਕਰਨ ਵਾਲੀ ਫ਼ੈਕਟਰੀ ਤੋਂ ਗੈਸ ਰਿਸ ਜਾਣ ਕਾਰਨ ਲਗਭਗ ਦੋ ਹਜ਼ਾਰ ਮਰਦ ਤੀਵੀਆਂ ਅਤੇ ਬੱਚੇ ਮਰ ਗਏ ਤੇ ਲੱਖਾਂ ਹੋਰਨਾਂ ਦੀ ਸਿਹਤ 'ਤੇ ਇਸ ਭਿਆਨਕ ਗੈਸ ਦੁਰਘਟਨਾ ਦਾ ਅਸਰ ਹੋਇਆ। ਇਸ ਤੋਂ ਚੌਰਾਸੀ ਦੇ ਅਰਥ ਦਾ ਕੁਝ ਸੰਕੇਤ ਮਿਲਦਾ ਹੈ। ਇਸ ਤਰ੍ਹਾਂ ਜੇ ਦੁਨਿਆਵੀ ੮੪ ਦਾ ਸਾਲ ਇਨ੍ਹਾਂ ਦੁੱਖਾਂ, ਕਸ਼ਟਾਂ ਨਾਲ ਲੰਘਿਆ ਤਾਂ ਦੂਜੀ ਚੌਰਾਸੀ ਬਾਰੇ ਅਕਾਲ ਪੁਰਖ ਆਪ ਹੀ ਜਾਣਦੇ ਹਨ।

ਉਸ ਸਿੱਖ ਨੇ ਦੱਸਿਆ ਕਿ ਗੁਰੂ ਮਹਾਰਾਜ ਨੇ ਕਿਰਪਾ ਕਰਕੇ ਉਨ੍ਹਾਂ ਨੂੰ ਪੰਜਾਂ ਤਖ਼ਤ ਸਾਹਿਬਾਨ ਦੇ ਪਵਿੱਤਰ ਅਸਥਾਨਾਂ 'ਤੇ ਭਾਰਤ ਵਿਚ ਜਿੰਨੇ ਵੱਧ ਤੋਂ ਵੱਧ ਹੋ ਸਕੇ, ਗੁਰੂ ਅਸਥਾਨਾਂ, ਕਸ਼ਮੀਰ ਤੋਂ ਲੈ ਕੇ ਆਸਾਮ, ਬੰਬਈ, ਦਿੱਲੀ, ਮਹਾਂਰਾਸ਼ਟਰ, ਸ੍ਰੀ ਹਜ਼ੂਰ ਸਾਹਿਬ, ਨਾਨਕ ਝੀਰਾ, ਪਟਨਾ ਸਾਹਿਬ (ਬਿਹਾਰ), ਹੇਮਕੁੰਟ ਸਾਹਿਬ (ਯੂ.ਪੀ.), ਪਾਉਂਟਾ ਸਾਹਿਬ, ਨਾਨਕ ਮਤਾ, ਮੰਡੀ, ਰਵਾਲਸਰ, ਮਨੀਕਰਨ, ਕੁੱਲੂ ਆਦਿਕ ਹਿਮਾਚਲ ਪ੍ਰਦੇਸ਼, ਪਾਕਿਸਤਾਨ ਦੇ ਕਰਤਾਰਪੁਰ ਸਾਹਿਬ, ਨਨਕਾਣਾ ਸਾਹਿਬ, ਪੰਜਾ ਸਾਹਿਬ, ਡੇਹਰਾ ਸਾਹਿਬ ਤੇ ਲਾਹੌਰ ਦੇ ਹੋਰ ਗੁਰਦੁਆਰਿਆਂ, ਪਟਿਆਲਾ ਵਿਖੇ ਗੁਰਦੁਆਰਾ ਦੂਖ ਨਿਵਾਰਨ, ਅੰਬਾਲਾ ਵਿਚ ਗੁਰਦੁਆਰਾ ਮੰਜੀ ਸਾਹਿਬ, ਹਰਿਦੁਆਰ, ਰਿਸ਼ੀਕੇਸ਼ ਆਦਿਕ ਗੁਰਦੁਆਰਿਆਂ ਦੇ ਦਰਸ਼ਨ ਕਰਵਾਉਣ ਦੀ ਕਿਰਪਾਲਤਾ ਕੀਤੀ। ਅਕਾਲ ਪੁਰਖ ਮਾਣ ਹੰਕਾਰ ਤੋਂ ਬਚਾਈ ਰੱਖਣ। ਇਹ ਦਰਸ਼ਨ ਉਨ੍ਹਾਂ ਦੀ ਕਿਰਪਾ

ਦੁਆਰਾ ਹੀ ਨਸੀਬ ਹੋਏ। ਬਾਕੀ ਰਹਿੰਦਾ ਸਮਾਂ ਵੀ ਏਸੇ ਤਰ੍ਹਾਂ ਕਿਰਪਾ ਕਰਦੇ ਰਹਿਣ। ਇਸ ਤੋਂ ਛੁੱਟ ਅਕਾਲ ਪੁਰਖ, ਗੁਰੂ ਸਾਹਿਬ ਦੀ ਕਿਰਪਾ ਰਾਹੀਂ ੨੪ ਘੰਟਿਆਂ ਵਿੱਚੋਂ ਵੱਧ ਤੋਂ ਵੱਧ ਸਮਾਂ ਗੁਰਬਾਣੀ ਪੜ੍ਹਨ, ਵਿਚਾਰਨ, ਸਿਮਰਨ ਭਜਨ ਵਿਚ ਨਿਭਾਉਂਦੇ ਰਹੇ ਹਨ। ਉਨ੍ਹਾਂ ਦੱਸਿਆ ਕਿ ਇਹ ਸਭ ਕੁਝ ਲਿਖਣ ਜਾਂ ਦੱਸਣ ਵਾਲੀਆਂ ਗੱਲਾਂ ਨਹੀਂ ਹਨ, ਕਿਉਂਕਿ ਇਨ੍ਹਾਂ ਨਾਲ ਹਉਮੈ ਹੰਕਾਰ ਆਉਂਦਾ ਹੈ, ਪਰ ਅਕਾਲ ਪੁਰਖ ਪਾਸੋਂ ਡਰਦੇ ਹੋਏ ਤਾਂ ਹੀ ਲਿਖੀਆਂ ਹਨ ਕਿ ਸ਼ਾਇਦ ਪੜ੍ਹਨ ਵਾਲੇ ਵੀਰਾਂ ਭੈਣਾਂ ਨੂੰ ਵੀ ਅਜਿਹੀ ਸ਼ਰਧਾ ਅਕਾਲ ਪੁਰਖ ਬਖ਼ਸ਼ ਦੇਣ ਤੇ ਉਹ ਵੀ ਆਪਣਾ ਜਨਮ ਸਵਾਰਨ ਦੇ ਯਤਨ ਵਿਚ ਜੁੱਟ ਜਾਣ।

ਜਦੋਂ ਉਸ ਸਿੱਖ ਪਾਸੋਂ ਉਸ ਦੇ ਨਿਤਾਪ੍ਰਤੀ ਨਿਤਨੇਮ ਬਾਰੇ ਪੁੱਛਿਆ ਤਾਂ ਉਨ੍ਹਾਂ ਇਹੋ ਬਚਨ ਕਰਦਿਆਂ, ਅਕਾਲ ਪੁਰਖ ਤੋਂ ਖਿਮਾ ਮੰਗਦਿਆਂ ਕਿ ਉਹ ਹਉਮੈ ਹੰਕਾਰ ਤੋਂ ਬਚਾ ਲੈਣ, ਦੱਸਿਆ ਕਿ ਗੁਰੂ ਮਹਾਰਾਜ ਨਿਤਾਪ੍ਰਤੀ ਮੂਲ ਦੀਆਂ ਬਾਣੀਆਂ ਤੋਂ ਛੁੱਟ, ਪਹਿਲਾਂ ਪਹਿਲਾਂ ਤਾਂ ਮੂਲ-ਮੰਤਰ ਦੀਆਂ ੨੦ ਤੋਂ ੨੫ ਤਕ ਮਾਲਾ ਦਾ ਜਾਪ ਕਰਾਉਂਦੇ ਰਹੇ। ਫੇਰ ਕਿਸੇ ਗੁਰਮੁਖ ਪਿਆਰੇ ਨਾਲ ਉਨ੍ਹਾਂ ਦੀ ਵਿਚਾਰ ਹੋਈ, ਜਿਨ੍ਹਾਂ ਦੱਸਿਆ ਕਿ ਰਸਨਾ ਨਾਲ ਗੁਰ-ਮੰਤਰ ਦਾ ਜਾਪ ਕਰਿਆ ਕਰੋ। ਸੋ ਘੱਟ ਤੋਂ ਘੱਟ ੨੪ ਘੰਟਿਆਂ ਵਿਚ ਪੰਜ ਛੇ ਘੰਟੇ ਦਾ ਨਿੱਤ ਨਿਯਮ ਹੋਇਆ। ਨਾਲ ਹੀ ਉਸ ਗੁਰਮੁਖ ਪਿਆਰੇ ਨੇ ਦੱਸਿਆ ਕਿ ਇਹ ਵੀ ਮਾਲਾ ਨਾਲ ਕੀਤਾ ਜਾ ਸਕਦਾ ਹੈ। ਜਿਵੇਂ ਇਕ ਮਾਲਾ ਦਾ ਮਣਕਾ ਫੜ ਕੇ ੧੬ ਵਾਰ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਅੱਠ ਵਾਰ ਚੜ੍ਹਾਉ ਤੇ ਅੱਠ ਵਾਰ ਉਤਰਾਓ ਵੱਲ ਜਿਵੇਂ ਬੱਚੇ ਖੇਡਦੇ ਹੋਏ ੧, ੨, ੩, ੪, ੫, ੬, ੭, ੮, ੮, ੭, ੬, ੫, ੪, ੩, ੨, ੧ ਕਰਦੇ ਹਨ। ਫੇਰ ਅੱਠ ਵਾਰ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਇਸ ਤਰ੍ਹਾਂ ੧੬ ਵਾਰ ਕਹਿ ਕੇ ਇਕ ਮਾਲਾ ਦਾ ਮਣਕਾ ਬਦਲਣਾ ਤੇ ਉਸ ਤਰ੍ਹਾਂ ਕੁਝ ਸਮਾਂ ਅਕਾਲ ਪੁਰਖ ੨੦ ਕੁ ਦੇ ਕਰੀਬ ਮਾਲਾ ਰਾਹੀਂ ਜਾਪ ਜਪਾ ਕੇ ਕਰੀਬ ੧੦੮ X ੧੬ = ੧੭੨੮ X ੨੦ = ੩੪੫੬੦ ਵਾਰੀ ਰੋਜ਼ ਰਸਨਾ ਰਾਹੀਂ ਗੁਰ-ਮੰਤਰ ਦਾ ਸਿਮਰਨ ਕਰਾਉਂਦੇ ਰਹੇ। ਉਸ ਉਪਰੰਤ ਅਗਲੀ ਬਖ਼ਸ਼ਸ਼ ਅਕਾਲ ਪੁਰਖ ਨੇ ਕੀਤੀ। ਹੁਣ ਤਕ ਵੀ ਉਸ ਸਿੱਖ ਨੇ ਦੱਸਿਆ ਕਿ ਅਕਾਲ ਪੁਰਖ ੨੪ ਘੰਟਿਆਂ ਵਿਚ ਮੂਲ ਦੀਆਂ ਬਾਣੀਆਂ ਦੇ ਨਿਤਨੇਮ ਤੋਂ ਛੁੱਟ, ਆਸਾ ਦੀ ਵਾਰ, ਸੱਤੇ ਬਲਵੰਡੇ ਦੀ ਵਾਰ, ਬਸੰਤ ਦੀ ਵਾਰ, ਦੋ ਸੁਖਮਨੀ ਸਾਹਿਬ ਦੇ ਪਾਠ, ਦਸ ਜਪੁਜੀ ਸਾਹਿਬ ਦੇ ਪਾਠ, ਦਸ ਚੌਪਈ ਸਾਹਿਬ ਦੇ ਪਾਠ ਤੇ ਬਾਕੀ ਜੋ ਸਹਿਜ ਪਾਠ ਕਰਵਾ ਕੇ ਮਹੀਨੇ ਜਾਂ ਹਰ ਦੋ ਮਹੀਨੇ ਪਿੱਛੋਂ ਭੋਗ ਪਵਾ ਕੇ ਬਾਣੀ ਦੇ ਦਰਸ਼ਨ ਕਰਵਾਉਂਦੇ ਰਹੇ ਹਨ ਤੇ ਇਸ ਤੋਂ ਛੁੱਟ ਕੁਝ

ਚੋਣਵੇਂ ਸ਼ਬਦਾਂ ਦਾ ਸਵੇਰੇ-ਸ਼ਾਮ ਪਾਠ ਤੇ ਬਾਕੀ ਜਿੰਨਾ ਸਮਾਂ ਅਕਾਲ ਪੁਰਖ ਗੁਰ-ਮੰਤਰ ਦਾ ਸਿਮਰਨ ਕਰਵਾ ਲੈਣ, ਇਸ ਤਰ੍ਹਾਂ ਗੁਰੂ ਮਹਾਰਾਜ ਬਖ਼ਸ਼ਸ਼ ਕਰਦੇ ਰਹੇ ਹਨ ਜੋ ਅਖ਼ੀਰ ਤਕ ਨਿਭਾ ਲੈਣ। ਸਭ ਗੁਰੂ ਸਾਹਿਬ ਅਤੇ ਅਕਾਲ ਪੁਰਖ ਦੀ ਬਖ਼ਸ਼ਸ਼ ਨਾਲ ਹੀ ਹੋ ਰਿਹਾ ਹੈ, ਜੀਵ ਦੀ ਕੀ ਤਾਕਤ ਹੈ ? ਅਕਾਲ ਪੁਰਖ ਆਪ ਹੀ ਮਾਣ ਹੰਕਾਰ ਤੋਂ ਬਚਾਈ ਰੱਖਣ ਤੇ ਬਖ਼ਸ਼ਸ਼ ਕਰਦੇ ਰਹਿਣ। ਇਹ ਕੇਵਲ ਇਸ ਲਈ ਹੀ ਦੱਸਿਆ ਗਿਆ ਹੈ ਕਿ ਇਸ ਨੂੰ ਪੜ੍ਹਦੇ ਗੁਰਸਿੱਖ ਵੀਰ ਪਿਆਰਿਆਂ 'ਤੇ ਵੀ ਅਕਾਲ ਪੁਰਖ ਕਿਰਪਾ ਕਰਨ ਤੇ ਉਨ੍ਹਾਂ ਨੂੰ ਵੀ ਪ੍ਰੇਰਨਾ ਕਰ ਕੇ ਆਪਣੇ ਨਾਮ ਨਾਲ ਜੋੜ ਲੈਣ।

ਬ੍ਰਹਮ ਦੀ ਜੋਤਿ ਸਭ ਹਿਰਦਿਆਂ ਵਿਚ ਹੈ, ਅਰਥਾਤ ਬ੍ਰਹਮ ਸਭ ਜੀਵਾਂ ਦੇ ਹਿਰਦਿਆਂ ਵਿਚ ਲੁਕਿਆ ਹੋਇਆ ਹੈ। ਜੋ ਜੀਵ ਗੁਰਮਤਿ ਦੁਆਰਾ ਨਿਰਭਉ ਹਰੀ ਦੇ ਨਾਮ ਵਿਚ ਸੁਰਤਿ ਜੋੜਦਾ ਹੈ, ਉਸ ਲਈ ਹਰੀ ਦੇ ਮਹੱਲ ਦੇ ਕਰੜੇ ਦਰਵਾਜ਼ੇ ਖੁੱਲ੍ਹ ਜਾਂਦੇ ਹਨ। ਅਕਾਲ ਪੁਰਖ ਹਰੀ ਦੀ ਪ੍ਰਾਪਤੀ ਅਕਾਲ ਪੁਰਖ ਦੀ ਆਪਣੀ ਕਿਰਪਾ ਦੁਆਰਾ ਹੀ ਹੁੰਦੀ ਹੈ। ਜਿਵੇਂ ਪੰਜ ਤੱਤਾਂ ਦੇ ਸਰੀਰ ਦੀ ਖ਼ੁਰਾਕ ਹਵਾ, ਪਾਣੀ, ਭੋਜਨ ਜੋ ਧਰਤੀ 'ਤੇ ਮਿਲਦੇ ਹਨ ਅਤੇ ਰੌਸ਼ਨੀ, ਗਰਮੀ ਤੇ ਤਿਹ (ਤ੍ਰੇਹ), ਸੂਰਜ ਪਾਸੋਂ ਮਿਲਦੀ ਹੈ, ਏਸੇ ਤਰ੍ਹਾਂ ਆਤਮਾ ਦਾ ਆਧਾਰ ਪਰਮਾਤਮਾ ਹੈ, ਜਿਸ ਤੋਂ ਸੱਚ, ਪਿਆਰ, ਪਵਿੱਤਰਤਾ, ਸੰਤੋਖ, ਦਇਆ, ਨਿਮਰਤਾ, ਮਿਠਾਸ ਤੇ ਧੀਰਜ ਆਦਿਕ ਸੁਤੇ-ਸਿੱਧ ਉਪਜਦੇ ਹਨ। ਜਿਵੇਂ ਭੌਤਿਕ ਸੰਸਾਰ ਦੇ ਕਾਨੂੰਨ ਹਨ, ਏਸੇ ਤਰ੍ਹਾਂ ਆਤਮਿਕ ਸੰਸਾਰ ਦੇ ਵੀ ਆਪਣੇ ਕਾਨੂੰਨ ਹਨ, ਜਿਨ੍ਹਾਂ ਵਿੱਚੋਂ ਇਕ ਕਾਨੂੰਨ ਸੱਚ ਦੀ ਪ੍ਰਾਪਤੀ ਹੈ। ਇਸ ਸੱਚ ਦੀ ਪ੍ਰਾਪਤੀ ਤੋਂ ਬਿਨਾਂ ਆਤਮਾ ਭਟਕਦੀ ਹੀ ਰਹੇਗੀ ਤੇ ਓਨਾ ਚਿਰ ਆਤਮਾ ਪਰਮਾਤਮਾ ਨਾਲੋਂ ਟੁੱਟੀ ਰਹੇਗੀ, ਜਿਵੇਂ ਕੰਵਲ ਪਾਣੀ ਤੋਂ ਵਿਛੜ ਕੇ ਸੁੱਕ ਜਾਂਦਾ ਹੈ ਅਤੇ ਮੱਛੀ ਪਾਣੀ ਤੋਂ ਵਿਛੜ ਕੇ ਮਰ ਜਾਂਦੀ ਹੈ। ਇਹੀ ਹਾਲ ਪਰਮਾਤਮਾ ਤੋਂ ਵਿਛੜੀ ਆਤਮਾ ਦਾ ਹੈ। ਆਤਮਾ ਦਾ ਪਰਮਾਤਮਾ ਨਾਲ ਮਿਲਾਪ ਆਪਣੀ ਜੋਤ ਨੂੰ ਜਗਾ ਕੇ ਹੋਣਾ ਹੈ। ਜਿਵੇਂ ਬਿਜਲੀ ਦੀਆਂ ਤਾਰਾਂ ਜੋੜ ਕੇ ਪ੍ਰਕਾਸ਼ ਕਰ ਲਈਦਾ ਹੈ, ਏਸੇ ਤਰ੍ਹਾਂ ਨਾਲ ਸੁਰਤਿ ਨੂੰ ਹਰੀ ਚਰਨਾਂ ਨਾਲ ਜੋੜ ਕੇ ਸੁਰਤਿ ਨੂੰ ਜਗਾਉਣਾ ਹੈ। ਅਕਾਲ ਪੁਰਖ ਦੇ ਹੁਕਮ ਵਿਚ ਚੱਲਣ ਨਾਲ ਅਜਿਹੇ ਜੀਵ ਦੇ ਸਭ ਲੱਛਣ ਅਕਾਲ ਪੁਰਖ ਵਰਗੇ ਹੋ ਜਾਂਦੇ ਹਨ ਤੇ ਉਹ ਅਤਿ ਨਿਮਰਤਾ ਦਾ ਧਾਰਨੀ ਹੋ ਜਾਂਦਾ ਹੈ :

**ਬ੍ਰਹਮ ਗਿਆਨੀ ਸਗਲ ਕੀ ਰੀਨਾ॥** *(ਗਉੜੀ ਸੁਖਮਨੀ ਮ: ੫, ਅੰਗ ੨੭੨)*

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥**

*(ਗਉੜੀ ਸੁਖਮਨੀ ਮ: ੫, ਅੰਗ ੨੭੩)*

ਜੀਵ ਨੂੰ ਅਕਾਲ ਪੁਰਖ ਤਕ ਪੁੱਜਣ ਤੇ ਆਪਣੀ ਸੁਰਤਿ ਨੂੰ ਹਰੀ ਚਰਨਾਂ ਨਾਲ ਜੋੜਨ ਲਈ ਆਪ ਹੀ ਸੁਰਤ ਰੂਪ ਹੋਣਾ ਪਵੇਗਾ, ਜੋ ਨਾਮ ਦੇ ਸਿਮਰਨ ਨਾਲ ਹੀ ਹੋ ਸਕੇਗਾ। ਪਰ ਪਹਿਲਾਂ ਆਪਣਾ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ" ਜਦੋਂ ਆਪਣਾ ਸਭ ਕੁਝ ਅਕਾਲ ਪੁਰਖ ਨੂੰ ਸੌਂਪ ਦਿੱਤਾ ਤਾਂ ਆਪਣੇ ਫ਼ਿਕਰ, ਤੌਖ਼ਲੇ ਤੇ ਫੁਰਨੇ ਖ਼ਤਮ ਹੋ ਕੇ ਅਕਾਲ ਪੁਰਖ ਦੇ ਬਣ ਗਏ। ਫੇਰ ਇਸ ਸ਼ੁੱਧ ਹੋਈ ਆਤਮਾ ਰੂਪੀ ਹਿਰਦੇ ਵਿਚ ਭਗਤੀ ਦੀ ਕਮਾਈ ਜੋ ਅਤਿ ਸੂਖ਼ਸ਼ਮ ਹੈ, ਉਸ ਨਾਲ ਪ੍ਰੇਮ-ਭਾਵ ਦੀ ਲੋੜ ਹੈ। ਕੇਵਲ ਪ੍ਰੇਮ ਦੀ ਅਵਸਥਾ ਵਿਚ ਪੁੱਜਣ ਨਾਲ ਹੀ ਅਕਾਲ ਪੁਰਖ ਦੀ ਨਦਰਿ ਦਾ ਕ੍ਰਿਸ਼ਮਾ ਅਨੰਤ ਵਿੱਚੋਂ ਵਰਤ ਕੇ ਆਤਮਾ ਨੂੰ ਪਰਮਾਤਮਾ ਤੱਤ ਨਾਲ ਮੇਲ ਲੈਂਦਾ ਹੈ। ਜੀਵ ਤੱਤ ਦਾ ਨਿਰੋਲ ਹੋ ਕੇ ਬ੍ਰਹਮ ਤੱਤ ਦਾ ਮਿਲਾਪ ਕਰ ਲੈਣਾ ਜੀਵ ਤੱਤ ਦਾ ਕਰਤੱਵ ਨਹੀਂ, ਇਹ ਕੇਵਲ ਬ੍ਰਹਮ ਤੱਤ ਦੀ ਮਿਹਰ ਹੁੰਦੀ ਹੈ। ਇਸ ਨੂੰ ਉਸੇ ਦੀ ਦਇਆ ਦ੍ਰਿਸ਼ਟੀ ਦੀ ਨਦਰਿ ਕਿਹਾ ਜਾਂਦਾ ਹੈ, ਜਿਸ ਨਾਲ ਜੀਵ ਨੂੰ ਵਿਸਮਾਦ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ :

**ਵੇਖਿ ਵਿਡਾਣੁ ਰਹਿਆ ਵਿਸਮਾਦੁ ॥**
**ਨਾਨਕ ਬੁਝਣੁ ਪੂਰੈ ਭਾਗਿ ॥** *(ਵਾਰ ਆਸਾ ਮਹਲਾ ੧, ਅੰਗ ੪੬੪)*

ਵਿਸਮਾਦ ਅਵਸਥਾ ਆਪਣੇ ਕਰਤਾਰ, ਕਾਦਰ, ਮਾਲਕ ਨਾਲ ਜੁੜੇ ਰਹਿਣਾ ਹੈ। ਇਹ ਦ੍ਰਿਸ਼ਟੀ ਜਿਧਰ ਵੀ ਵੇਖਦੀ ਹੈ, ਕਰਤਾਰ ਦੀ ਸੁੰਦਰਤਾ ਦਾ ਰੰਗ ਵੇਖਦੀ ਹੈ, ਪਰ ਸਾਡੇ ਵਿਚ ਪਸ਼ੂ-ਬਿਰਤੀ ਹੈ। ਜਿਵੇਂ ਪਸ਼ੂ ਢੁੱਡ ਮਾਰ ਕੇ ਦੂਜੇ ਕਮਜ਼ੋਰ ਪਸ਼ੂ ਪਾਸੋਂ ਚਾਰਾ ਖੋਹ ਕੇ ਖਾ ਜਾਂਦਾ ਹੈ, ਅਸੀਂ ਵੀ ਏਸੇ ਤਰ੍ਹਾਂ ਕਰ ਕੇ ਖ਼ੁਸ਼ ਹੁੰਦੇ ਹਾਂ। ਸਾਡੀ ਵੀ ਇਹ ਪਸ਼ੂ-ਬਿਰਤੀ ਹੈ। ਪਰ ਜਿਸ ਜੀਵ ਨੇ ਮਨੁੱਖ ਬਣਨਾ ਹੈ, ਉਸ ਨੂੰ ਗੁਰੂ ਦੀ ਮਤਿ ਲੈ ਕੇ ਚੱਲਣਾ ਪਵੇਗਾ, ਲੋਕ-ਸੇਵਾ ਕਰਨੀ ਪਵੇਗੀ, ਨਿਮਰਤਾ ਵਾਲਾ ਜੀਵਨ ਬਣਾਉਣਾ ਪਵੇਗਾ। ਸੇਵਾ, ਨਿਮਰਤਾ, ਗ਼ਰੀਬੀ, ਮਨ ਦੀ ਹਉਮੈ ਵਾਲੀ ਲੱਗੀ ਮੈਲ ਨੂੰ ਧੋਂਦੀ ਹੈ, ਜਿਸ ਦੇ ਫਲਸਰੂਪ ਨਾਮ ਦਾ ਨਿਵਾਸ ਹੋ ਜਾਂਦਾ ਹੈ। ਪਰ, ਸੇਵਾ ਸਤਿਗੁਰੂ ਆਪਣੇ ਹੁਕਮ ਵਿਚ ਗੁਰਮਤਿ ਅਨੁਸਾਰ ਕਰਵਾ ਲੈਣ। ਮਨ ਦੀ ਮਤਿ ਵਰਤਣੀ ਹਉਮੈ ਹੈ। ਅਸੀਂ ਆਪਣਾ ਸੁਖ ਚਾਹੁੰਦੇ ਹਾਂ, ਇਹ ਵੀ ਪਸ਼ੂ-ਬਿਰਤੀ ਹੈ, ਪਰ ਜੀਵ ਤੇ ਪਸ਼ੂ ਵਿਚ ਫ਼ਰਕ ਹੈ। ਮਨੁੱਖ ਵਿਚ ਬੁੱਧੀ ਹੈ, ਉਸ ਨਾਲ ਉਹ ਸੋਚ ਸਕਦਾ ਹੈ ਕਿ ਕੀ ਮੈਂ ਆਪਣੇ ਸੁਖ ਲਈ ਦੂਜੇ ਨੂੰ ਦੁਖ ਤਾਂ ਨਹੀਂ ਦੇ ਰਿਹਾ? ਕੀ ਮੈਂ ਆਪਣੇ ਸੁਖ ਲਈ ਦੂਜੇ ਦੇ ਦੁਖ ਦੀ ਪਰਵਾਹ ਤਾਂ ਨਹੀਂ ਕਰ ਰਿਹਾ? ਆਪਣੇ ਸੁਖ ਲਈ ਦੂਜੇ ਨੂੰ ਦੁਖੀ ਤਾਂ ਨਹੀਂ ਕਰ ਰਿਹਾ? ਇਹ ਸੋਚਣ ਵਾਲੀ ਗੱਲ ਹੈ। ਜੇ ਇਸ ਤਰ੍ਹਾਂ ਦੂਜੇ ਵੀ ਸਾਡੇ ਨਾਲ ਅਜਿਹਾ ਹੀ ਵਿਵਹਾਰ ਕਰਨਗੇ,

ਆਪਣੇ ਸੁਖ ਲਈ ਸਾਡੇ ਦੁਖ ਦੀ ਪ੍ਰਵਾਹ ਨਹੀਂ ਕਰਨਗੇ ਤਾਂ ਇਸ ਨਾਲ ਹਰ ਕੋਈ ਦੁਖੀ ਹੋਵੇਗਾ। ਜਦੋਂ ਅਸੀਂ ਇਹ ਸੋਚਾਂਗੇ ਕਿ ਕਿਸੇ ਦੇ ਚੰਗੇ ਵਰਤਾਉ ਨਾਲ ਸਾਨੂੰ ਸੁਖ ਹੁੰਦਾ ਹੈ ਤੇ ਜੇ ਮੈਂ ਇਹ ਚਾਹੁੰਦਾ ਹਾਂ ਕਿ ਦੂਜੇ ਦੇ ਚੰਗੇ ਵਰਤਾਉ ਨਾਲ ਮੈਂ ਸੁਖੀ ਰਹਾਂ ਤਾਂ ਏਸੇ ਤਰ੍ਹਾਂ ਦੂਜੇ ਪਾਸੇ ਵੀ ਸੋਚਣਾ ਬਣਦਾ ਹੈ ਕਿ ਮੈਂ ਚੰਗਾ ਵਰਤਾਉ ਕਰ ਕੇ ਦੂਜਿਆਂ ਨੂੰ ਵੀ ਸੁਖ ਦੇਵਾਂ, ਇਹ ਸੁਭਾਅ ਕਿਸੇ ਨੂੰ ਦੁਖ ਦੇ ਕੇ ਆਪ ਸੁਖ ਪ੍ਰਾਪਤ ਕਰਨ ਦੀ ਥਾਂ ਕਿੰਨਾ ਚੰਗਾ ਹੋਵੇਗਾ। ਇਸ ਤਰ੍ਹਾਂ ਕਰਨ ਨਾਲ ਅਸੀਂ ਆਪਣਾ ਤੇ ਦੂਜਿਆਂ ਦਾ ਹੱਕ ਪਛਾਣ ਸਕਦੇ ਹਾਂ। ਸਾਡੀ ਲੜਾਈ ਮੁੱਕ ਜਾਵੇਗੀ, ਸਾਡਾ ਵਰਤਣ-ਵਿਵਹਾਰ ਵਧੇਗਾ। ਅਸੀਂ ਦੂਜਿਆਂ ਨਾਲ ਪਿਆਰ ਕਰਾਂਗੇ, ਦੂਜੇ ਸਾਨੂੰ ਪਿਆਰ ਕਰਨਗੇ। ਇਹ ਧਰਮੀ ਲੋਕਾਂ ਦਾ ਜੀਵਨ ਹੈ ਕਿ ਜੇ ਕਿਸੇ ਨੇ ਭੁੱਲ ਕੀਤੀ ਤਾਂ ਉਸ ਨਾਲ ਗ਼ੁੱਸੇ ਨਾਲ ਵਰਤਣ ਦੀ ਥਾਂ ਦਇਆ ਕਰਨੀ। ਜੇ ਅਸੀਂ ਇਕ ਦੂਜੇ ਨਾਲ ਇਸ ਤਰ੍ਹਾਂ ਕਰਾਂਗੇ ਤਾਂ ਦੂਜੇ ਸਾਨੂੰ ਪਿਆਰ ਕਰਨਗੇ। ਸਤਿਗੁਰੂ ਫ਼ੁਰਮਾਉਂਦੇ ਹਨ:

**ਧੌਲੁ ਧਰਮੁ ਦਇਆ ਕਾ ਪੂਤੁ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥** *(ਜਪੁ ਜੀ, ਅੰਗ ੩)*

ਭਾਵ ਜਦੋਂ ਸੰਤੋਖ ਧਾਰ ਕੇ ਦਇਆ ਬਿਰਤੀ ਵਿਚ ਧਰਮ ਅਨੁਸਾਰ ਤੁਰੀਦਾ ਹੈ ਤਾਂ ਇਉਂ ਜਗਤ ਦਾ ਸੂਤਿ ਕਾਇਮ ਰਹਿੰਦਾ ਹੈ। ਜੋ ਜੀਵ ਨਾਮ ਜਪਦਾ ਹੈ, ਆਪਣੇ ਰੰਗ ਵਿਚ ਲੱਗਾ ਰਹਿੰਦਾ ਹੈ, ਉਸ ਦੀ ਵਰਤਣ ਸਹਿਜ-ਸੁਭਾਅ ਹੀ ਧਰਮ, ਦਇਆ ਤੇ ਸੰਤੋਖ ਵੱਲ ਹੋ ਜਾਂਦੀ ਹੈ। ਅਸੀਂ ਵੀ ਏਸੇ ਤਰ੍ਹਾਂ ਆਪਣਾ ਸੁਭਾਅ ਬਣਾਉਣ ਦਾ ਯਤਨ ਕਰਨਾ ਹੈ।

## ਅਕਾਲ ਪੁਰਖ ਦੀ ਦਇਆ-ਦ੍ਰਿਸ਼ਟੀ ਪਾਉਣ ਲਈ ਗੁਣ

ਗੁਰ ਪਰਮੇਸ਼ਰ ਨੂੰ ਪਾਉਣ ਲਈ ਸਚਾਈ ਦੀ ਹੱਦ ਬਾਰੇ ਭਾਈ ਗੁਰਦਾਸ ਜੀ ਨੇ ਆਪਣੀ ਅਠੱਤੀਵੀਂ ਵਾਰ ਦੀ ਅੱਠਵੀਂ ਪਉੜੀ ਵਿਚ ਲਿਖਿਆ ਹੈ:

**ਹਰੀ ਚੰਦ ਸਤਿ ਰਖਿਆ ਜਾ ਨਿਖਾਸ ਵਿਕਾਣਾ॥**
**ਬਲ ਛਲਿਆ ਸਤ ਪਾਲਦਾ ਪਾਤਾਲ ਸਿਧਾਣਾ॥**
**ਕਰਨ ਸੁ ਕੰਚਨ ਦਾਨ ਕਰਿ ਅੰਤੁ ਪਛੋਤਾਣਾ॥**
**ਸਤਿਵਾਦੀ ਹੋਇ ਧਰਮ ਪੁਤੁ ਕੂੜ ਜਮਪੁਰਿ ਜਾਣਾ॥**

ਅਰਥਾਤ, ਧਰਮੀ ਰਾਜਾ ਹਰੀਸ਼ ਚੰਦਰ ਇਕ ਦਿਨ ਜੰਗਲ ਵਿਚ ਜਾ ਰਿਹਾ ਸੀ ਕਿ ਉਸ ਨੂੰ ਕੁਝ ਇਸਤਰੀਆਂ ਦੇ ਵਿਰਲਾਪ ਦੀ ਆਵਾਜ਼ ਆਈ, ਜੋ ਵਿਦਿਆ ਕਲਾ ਇਸਤਰੀ ਰੂਪ ਹੋਈਆਂ, ਵਿਸ਼ਵਾ-ਮਿੱਤਰ ਦੇ ਭੈ ਕਾਰਨ ਰੋ ਰਹੀਆਂ ਸਨ। ਹਰੀਸ਼ ਚੰਦਰ ਦੁਖੀਆਂ ਨੂੰ ਬਚਾਉਣ ਲਈ ਅੱਗੇ ਗਿਆ ਤਾਂ

ਵਿਸ਼ਵਾ-ਮਿੱਤਰ ਨਾਰਾਜ਼ ਹੋਇਆ ਤੇ ਉਹ ਵਿੱਦਿਆ ਕਲਾ ਇਸਤਰੀਆਂ ਅਲੋਪ ਹੋ ਗਈਆਂ, ਜਿਸ 'ਤੇ ਰਾਜੇ ਨੂੰ ਭਾਰੀ ਹੈਰਾਨੀ ਹੋਈ। ਵਿਸ਼ਵਾ-ਮਿੱਤਰ ਨੇ ਬ੍ਰਾਹਮਣ ਹੋਣ ਕਾਰਨ ਰਾਜੇ ਪਾਸੋਂ ਦਾਨ ਮੰਗਿਆ ਤੇ ਰਾਜੇ ਦੇ ਮੰਨ ਜਾਣ 'ਤੇ ਵਿਸ਼ਵਾ-ਮਿੱਤਰ ਨੇ ਰਾਜੇ ਪਾਸੋਂ ਸਭ ਧਨ ਦੌਲਤ ਲੈ ਕੇ ਕੇਵਲ ਇਕ ਪੌਸ਼ਾਕ, ਪੁੱਤਰ ਤੇ ਇਸਤਰੀ ਨੂੰ ਰਹਿਣ ਦਿੱਤਾ। ਖ਼ਾਲੀ ਹੱਥ ਹੋ ਕੇ ਰਾਜੇ ਨੇ ਆਪਣੀ ਰਾਜਧਾਨੀ ਨੂੰ ਛੱਡ ਦਿੱਤਾ ਤੇ ਬਨਾਰਸ ਵੱਲ ਚੱਲ ਪਿਆ। ਪਰ, ਨਿਰਦਈ ਰਿਸ਼ੀ ਉਸ ਨੂੰ ਹੋਰ ਦੁਖ ਦੇਣ ਲਈ ਆ ਗਿਆ ਤੇ ਰਾਜੇ ਨੂੰ ਕਿਹਾ ਕਿ ਦਾਨ ਦੀ ਦੱਛਣਾ ਵੀ ਦੇਵੇ। ਛਾਤੀ 'ਤੇ ਪੱਥਰ ਰੱਖ ਕੇ ਰਾਜੇ ਨੇ ਪੁੱਤਰ ਤੇ ਇਸਤਰੀ ਨੂੰ ਵੇਚਿਆ ਤੇ ਆਪ ਚੰਡਾਲ ਪਾਸ (ਜੋ ਅਸਲ ਵਿਚ ਧਰਮਰਾਜ ਸੀ) ਵਿਕ ਗਿਆ ਤੇ ਰਿਸ਼ੀ ਦੀ ਦੱਛਣਾ ਪੂਰੀ ਕੀਤੀ। ਚੰਡਾਲ ਨੇ ਰਾਜੇ ਨੂੰ ਸ਼ਮਸ਼ਾਨ-ਭੂਮੀ ਵਿਚ ਮੁਰਦਿਆਂ ਦੇ ਸਾੜਨ ਤੇ ਖੱਫ਼ਣ ਉਤਾਰਨ ਦੀ ਡਿਊਟੀ ਲਾਈ। ਇਹ ਨੀਚ ਕੰਮ ਕਰਦਿਆਂ ਬਾਰ੍ਹਾਂ ਮਹੀਨੇ ਗੁਜ਼ਰ ਗਏ। ਇਕ ਦਿਨ ਰਾਜੇ ਦੀ ਇਸਤਰੀ ਤਾਰਾ ਆਪਣੇ ਪੁੱਤਰ ਰੋਹਤਾਸ ਨੂੰ, ਜਿਸ ਨੂੰ ਸੱਪ ਨੇ ਡੰਗ ਮਾਰ ਕੇ ਮਾਰ ਦਿੱਤਾ ਸੀ, ਸਾੜਨ ਲਈ ਲਿਆਈ। ਦੋਹਾਂ ਨੇ ਇਕ ਦੂਜੇ ਨੂੰ ਪਛਾਣ ਲਿਆ ਤੇ ਚਾਹਿਆ ਕਿ ਆਪਣੇ ਪੁੱਤਰ ਦੀ ਚਿਖਾ 'ਤੇ ਸੜ ਮਰੀਏ, ਪਰ ਰਾਜਾ ਹਰੀਸ਼ ਚੰਦਰ ਆਪਣੇ ਚੰਡਾਲ ਸਵਾਮੀ ਦੀ ਆਗਿਆ ਬਿਨਾਂ ਦਿਲੋਂ ਇਹ ਗੱਲ ਕਰਨਾ ਨਹੀਂ ਚਾਹੁੰਦਾ ਸੀ ਅਤੇ ਆਪਣੇ ਫ਼ਰਜ਼ ਲਈ ਦ੍ਰਿੜ੍ਹ ਸੀ। ਰਾਜੇ ਨੇ ਰੋਹਤਾਸ ਨੂੰ ਸਾੜਨ ਲਈ ਇਕ ਰੁਪਇਆ ਉਜਰਤ ਮੰਗੀ। ਰਾਣੀ ਰੁਪਇਆ ਨਾ ਦੇ ਸਕੀ ਤੇ ਬੇਹੋਸ਼ ਹੋ ਗਈ। ਵਿਸ਼ਵਾ-ਮਿੱਤਰ ਬੇਹੋਸ਼ੀ ਵਿਚ ਉਸ ਦੇ ਗਲ ਵਿਚ ਇਕ ਚੋਰੀ ਦੀ ਮਾਲਾ ਪਾ ਗਿਆ। ਰਾਣੀ ਨੂੰ ਸਿਪਾਹੀ ਫੜ ਕੇ ਲੈ ਗਏ, ਜਿਸ ਦੋਸ਼ ਕਾਰਨ ਕਾਲੂ ਚੰਡਾਲ ਨੇ, ਰਾਜੇ ਨੂੰ ਰਾਣੀ ਦਾ ਕਤਲ ਕਰਨ ਦਾ ਹੁਕਮ ਦਿੱਤਾ। ਜਦੋਂ ਰਾਜਾ ਰਾਣੀ ਤਾਰਾ ਨੂੰ ਕਤਲ ਕਰਨ ਲੱਗਾ ਤਾਂ ਫੇਰ ਕਿਤੇ ਉਸ ਦੀ ਸਚਾਈ ਦੀ ਦ੍ਰਿੜ੍ਹਤਾ ਵੇਖ ਕੇ ਸਾਰੇ ਦੇਵਤੇ ਆ ਪੁੱਜੇ। ਨਾਲ ਹੀ ਵਿਸ਼ਵਾ-ਮਿੱਤਰ ਤੇ ਧਰਮਰਾਜ ਵੀ ਸਨ। ਇੰਦਰ ਦੇਵਤੇ ਨੇ ਕਿਹਾ ਕਿ ਹੇ ਰਾਜਾ! ਤੂੰ, ਤੇਰੀ ਇਸਤਰੀ ਤੇ ਪੁੱਤਰ ਨੇ ਸ਼ੁਭ ਕਰਮਾਂ ਕਰਕੇ ਸਵਰਗ ਨੂੰ ਵੀ ਜਿੱਤ ਲਿਆ ਹੈ। ਰਾਜਾ ਹਰੀਸ਼ ਚੰਦਰ ਨੇ ਕਿਹਾ ਕਿ ਉਹ ਆਪਣੇ ਮਾਲਕ ਚੰਡਾਲ ਦੀ ਆਗਿਆ ਬਿਨਾਂ ਸਵਰਗ ਵਿਚ ਨਹੀਂ ਜਾਵੇਗਾ, ਜਿਸ ਪਰ ਧਰਮਰਾਜ ਨੇ ਚੰਡਾਲ ਸਰੂਪ ਵਿੱਚੋਂ ਪ੍ਰਗਟ ਹੋ ਕੇ ਸਾਖਸ਼ਾਤ ਦਰਸ਼ਨ ਦਿੱਤੇ। ਰਾਜੇ ਨੇ ਕਿਹਾ ਕਿ ਮੈਂ ਆਪਣੀ ਪਰਜਾ ਬਿਨਾਂ ਸਵਰਗਾਂ ਨੂੰ ਨਹੀਂ ਜਾਵਾਂਗਾ, ਇਹ ਗੱਲ ਵੀ ਉਸ ਦੀ ਮੰਨ ਲਈ ਗਈ। ਜਦੋਂ ਵਿਸ਼ਵਾ-ਮਿੱਤਰ ਨੇ ਰਾਜੇ ਦੇ ਪੁੱਤਰ ਰੋਹਤਾਸ ਨੂੰ ਰਾਜ ਤਿਲਕ ਦਿੱਤਾ ਤਾਂ ਹਰੀਸ਼ ਚੰਦਰ ਆਪਣੇ ਮਿੱਤਰਾਂ ਤੇ ਪਰਜਾ ਸਮੇਤ ਸਵਰਗ ਨੂੰ ਗਿਆ। ਨਾਰਦ ਮੁਨੀ ਨੇ ਰਾਜੇ ਦਾ ਪੁੰਨ ਨਾਸ

ਕਰਨ ਲਈ ਫ਼ਰੇਬ ਨਾਲ ਉਸ ਦੇ ਮੂੰਹ ਤੋਂ ਆਪਣੀ ਉਸਤਤ ਕਰਾਈ, ਜਿਸ ਕਾਰਨ ਸਵਰਗ ਵਿੱਚੋਂ ਕੱਢਿਆ ਗਿਆ। ਜਦੋਂ ਇਹ ਸਵਰਗ ਵਿੱਚੋਂ ਡਿੱਗ ਰਿਹਾ ਸੀ ਤਾਂ ਅਕਾਲ ਪੁਰਖ ਤੋਂ ਭੁੱਲ ਬਖ਼ਸ਼ਾਈ ਅਤੇ ਬਖ਼ਸ਼ਿਆ ਗਿਆ ਤੇ ਰਸਤੇ ਵਿਚ ਹੀ ਉਹ ਤੇ ਉਸ ਦੀ ਪਰਜਾ ਇਕ ਹਵਾਈ ਨਗਰ 'ਹਰੀਸ਼ ਚੰਦਰ ਪੁਰ' ਵਿਚ ਰੁਕ ਗਏ, ਜਿਥੇ ਉਹ ਹੁਣ ਭੀ ਰਹਿ ਰਹੇ ਹਨ। ਇਸ ਦਾ ਮਨੋ-ਵਿਕਲਪਤ ਨਾਂ ਹਰਿ ਚੰਦੌਰੀ, ਗੰਧਰਵ ਨਗਰ ਆਦਿਕ ਰੱਖੇ ਹੋਏ ਹਨ। ਅਜਿਹਾ ਅਕਾਲ ਪੁਰਖ ਦੀ ਨਦਰਿ ਖਿੱਚਣ ਵਾਲਾ ਜੀਵਨ ਬਣੇ ਤਾਂ ਹੀ ਭਲਾ ਹੋਵੇਗਾ।

ਏਸੇ ਤਰ੍ਹਾਂ ਮਹਾਂਭਾਰਤ ਦੇ ਯੁੱਧ ਸਮੇਂ ਭਗਵਾਨ ਕ੍ਰਿਸ਼ਨ ਜੀ ਮਹਾਰਾਜ ਨੇ ਯੁਧਿਸ਼ਟਰ ਨੂੰ ਕਿਹਾ ਕਿ ਜਿੰਨਾ ਚਿਰ ਦਰੋਣਾਚਾਰਯ ਨਹੀਂ ਮਰਦਾ, ਪਾਂਡਵਾਂ ਦੀ ਜਿੱਤ ਨਹੀਂ ਹੋ ਸਕਦੀ ਤੇ ਉਸ ਦੇ ਮਾਰਨ ਦਾ ਹੱਲ ਕੇਵਲ ਇਹੀ ਹੈ ਕਿ ਜੇ ਯੁਧਿਸ਼ਟਰ ਉੱਚੀ ਆਵਾਜ਼ ਨਾਲ ਕਹਿ ਦੇਵੇ ਕਿ ਅਸਵਥਾਮਾ (ਉਸ ਦਾ ਪੁੱਤਰ) ਮਾਰਿਆ ਗਿਆ ਹੈ ਤਾਂ ਦਰੋਣਾਚਾਰਯ ਮੋਹ ਵੱਸ ਹੋ ਕੇ ਮਨ ਕਰਕੇ ਮੁਰਝਾ ਜਾਵੇਗਾ ਅਤੇ ਉਸ ਵੇਲੇ ਅਰਜਨ ਉਸ 'ਤੇ ਵਾਰ ਕਰ ਸਕੇਗਾ। ਪਰ ਯੁਧਿਸ਼ਟਰ ਨੇ ਕਿਹਾ ਕਿ ਮੈਂ ਕਦੇ ਵੀ ਝੂਠ ਬੋਲਣ ਨੂੰ ਤਿਆਰ ਨਹੀਂ। ਫੇਰ ਭਗਵਾਨ ਜੀ ਨੇ ਫ਼ਰੇਬ ਵੱਸ ਇਕ ਹਾਥੀ ਦਾ ਨਾਂ ਅਸਵਥਾਮਾ ਰੱਖ ਕੇ ਉਸ ਨੂੰ ਮਾਰ ਕੇ ਯੁਧਿਸ਼ਟਰ ਨੂੰ ਕਿਹਾ ਕਿ ਹੁਣ ਉੱਚੀ ਆਵਾਜ਼ ਨਾਲ ਕਹਿ ਦੇਵੇ ਕਿ ਅਸਵਥਾਮਾ ਮਰ ਗਿਆ ਹੈ, ਪਰ ਯੁਧਿਸ਼ਟਰ ਨੇ ਕਿਹਾ ਕਿ ਉਹ ਅਸਵਥਾਮਾ ਹਾਥੀ ਜ਼ਰੂਰ ਕਹੇਗਾ ਤੇ ਜਦੋਂ ਉਸ ਨੇ ਅਸਵਥਾਮਾ ਦੇ ਮਰਨ ਬਾਰੇ ਕਿਹਾ ਤੇ ਅਜੇ ਮਨੁੱਖ ਜਾਂ ਹਾਥੀ ਦਾ ਪਦ ਕਹਿਣਾ ਸ਼ੁਰੂ ਕੀਤਾ ਹੀ ਸੀ ਤਾਂ ਭਗਵਾਨ ਜੀ ਨੇ ਨਗਾਰੇ ਵਜਾ ਦਿੱਤੇ, ਜਿਸ ਕਾਰਨ ਦਰੋਣਾਚਾਰਯ ਅਗਲਾ ਪਦ ਨਾ ਸੁਣ ਸਕਿਆ ਤੇ ਅਸਵਥਾਮਾ ਮਨੁੱਖ ਆਪਣੇ ਪੁੱਤਰ ਦੇ ਮਰ ਜਾਣ ਬਾਰੇ ਸਮਝਦੇ ਹੋਏ ਧਨੁੱਖ ਦੇ ਰੱਸੇ ਉੱਤੇ ਸਿਰ ਟੇਕ ਕੇ ਖੜਾ ਹੋ ਗਿਆ। ਅਰਜਨ ਨੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਇਸ਼ਾਰਾ ਕਰਨ 'ਤੇ ਉਸ ਨੂੰ ਤੀਰ ਮਾਰ ਕੇ ਡੇਗ ਦਿੱਤਾ।

ਕੇਵਲ ਮਨ ਦੀ ਏਨੀ ਸੋਚਣੀ ਕਾਰਨ ਜਦੋਂ ਪੰਜੇ ਪਾਂਡਵ ਰਾਜ ਭਾਗ ਤਿਆਗ ਕੇ ਹਿਮਾਲੀਆ ਪਰਬਤ ਵੱਲ ਤੁਰ ਪਏ ਤਾਂ ਨੁਕਲ, ਸਹਿਦੇਵ, ਭੀਮ, ਅਰਜਨ ਤੇ ਦਰੋਪਦੀ ਦੇ ਬਰਫ਼ ਵਿਚ ਡਿੱਗ ਜਾਣ ਕਾਰਨ, ਧਰਮ-ਪੁੱਤਰ ਯੁਧਿਸ਼ਟਰ ਲਈ ਇੰਦਰ ਲੋਕ ਤੋਂ ਵਿਮਾਨ ਆਇਆ। ਜਦੋਂ ਉਹ ਉਸ ਵਿਚ ਸਵਾਰ ਹੋ ਕੇ ਜਾ ਰਿਹਾ ਸੀ ਤਾਂ ਨਰਕਾਂ ਵਿਚ ਆਪਣੇ ਭਰਾਵਾਂ ਤੇ ਦਰੋਪਦੀ ਨੂੰ ਦੇਖ ਕੇ ਉਸ ਨੇ ਧਰਮਰਾਜ ਨੂੰ ਕਿਹਾ ਕਿ ਮੇਰਾ ਵਿਮਾਨ ਇਥੇ ਹੀ ਉਤਾਰ ਦੇਵੋ, ਮੈਂ ਆਪਣੇ ਭਰਾਵਾਂ ਤੋਂ ਵਿਛੜ ਕੇ ਸਵਰਗ ਵਿਚ ਜਾਣ ਲਈ ਤਿਆਰ ਨਹੀਂ, ਇਹ ਕਹਿ ਕੇ ਉਸ ਨੇ ਨਰਕ ਵਿਚ ਛਾਲ ਮਾਰ ਦਿੱਤੀ। ਉਸ ਦੇ ਛਾਲ ਮਾਰਨ ਨਾਲ ਨਰਕ ਦੂਰ ਹੋ ਗਿਆ, ਸਵਰਗ ਪ੍ਰਗਟ ਹੋ ਗਿਆ ਤਾਂ ਧਰਮਰਾਜ

ਨੇ ਇਸ ਨਰਕ ਆਦਿਕ ਵਿਚ ਆਪਣੇ ਭਰਾਵਾਂ ਨੂੰ ਦੇਖਣ ਦਾ ਕਾਰਨ ਦੱਸਦੇ ਹੋਏ ਕਿਹਾ ਕਿ ਹੇ ਯੁਧਿਸ਼ਟਰ! ਤੁਸਾਂ ਧਰਮ-ਪੁੱਤਰ ਹੁੰਦੇ ਹੋਏ ਮਨ ਕਰਕੇ ਜੋ ਅਸਵਥਾਮਾ ਦੇ ਮਾਰਨ ਬਾਰੇ ਸੋਚ ਕੀਤੀ, ਉਸ ਦਾ ਫਲਸਰੂਪ ਇਕ ਭਰਮ-ਮਾਤਰ ਨਰਕ ਆਪ ਨੂੰ ਵੇਖਣਾ ਪਿਆ ਹੈ। ਆਪ ਹੁਣ ਸਵਰਗ-ਲੋਕ ਪਧਾਰੋ, ਆਪ ਦੇ ਭਰਾ ਤੇ ਦਰੋਪਦੀ ਉਥੇ ਆਪ ਨੂੰ ਉਡੀਕ ਰਹੇ ਹਨ। ਇਹ ਸਚਾਈ ਦੀ ਹੱਦ ਹੈ, ਜਿਥੇ ਪੁੱਜ ਕੇ ਵੀ ਜੀਵ ਨੂੰ ਆਪਣੀ ਅਵਸਥਾ ਦਾ ਅਨੁਮਾਨ ਲਾਉਣਾ ਪਵੇਗਾ ਕਿ ਉਹ ਕਿਸ ਆਸ 'ਤੇ ਆਪਣਾ ਭਲਾ ਲੋਚ ਰਿਹਾ ਹੈ। ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਫ਼ੁਰਮਾਨ ਕਰ ਰਹੇ ਹਨ:

**ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ॥**
**ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ॥**
**ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ,**
**ਤਜਿ ਪਿਆਸ ਆਸ ਰਾਮ ਲਿਵ ਲਾਵੈ॥**
**ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ॥**

*(ਵਾਰ ਮਾਝ, ਮ: ੪, ਅੰਗ ੧੪੧)*

ਸੋ, ਅਕਾਲ ਪੁਰਖ ਦੀ ਦਇਆ-ਦ੍ਰਿਸ਼ਟੀ ਦੀ ਨਦਰਿ ਹਾਸਲ ਕਰਨ ਲਈ ਆਪਣੇ ਵਿਚ ਅਕਾਲ ਪੁਰਖ ਵਾਲੇ ਗੁਣ ਪੈਦਾ ਕਰਨੇ ਪੈਣਗੇ:

**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥**

*(ਸਲੋਕ ਕਬੀਰ ਜੀ, ਅੰਗ ੧੩੭੨)*

ਦੁਨਿਆਵੀ ਭੋਗ ਦੁਖ ਹਨ, ਜਿਨ੍ਹਾਂ ਦੇ ਭੋਗਣ ਨਾਲ ਜੀਵ ਭ੍ਰਿਸ਼ਟ ਹੋ ਜਾਂਦਾ ਹੈ। ਸਮਾਂ ਲੰਘਦਾ ਜਾ ਰਿਹਾ ਹੈ, ਮਨ ਭੋਗਾਂ ਵਿਚ ਰੁੱਝਾ ਹੈ। ਇਨ੍ਹਾਂ ਭੋਗਾਂ ਤੋਂ ਬਚਣਾ ਹੈ, ਮਨ ਨੂੰ ਨਿਯਮਬੱਧ ਕਰਨਾ ਹੈ ਅਤੇ ਸੰਜਮ ਵਿਚ ਲਿਆਉਣਾ ਹੈ। ਮਨ ਤਾਂ ਸਦਾ ਸੁਖ ਲਈ ਇੱਛਾ ਕਰਦਾ ਹੈ। ਹਰ ਸੁਖ ਵਿਚ ਇਸ ਨੂੰ ਦੁਖ ਮਿਲਦਾ ਹੈ। ਏਸੇ ਤਰ੍ਹਾਂ ਜਿਸ ਦੁਖ ਪਾਸੋਂ ਮਨ ਡਰਦਾ ਹੈ, ਉਸ ਵਿਚ ਸੁਖ ਲੁਕਿਆ ਪਿਆ ਹੈ। ਸਵੇਰੇ ਉੱਠਣਾ ਔਖਾ ਜਾਪਦਾ ਹੈ। ਮਨ ਸਵੇਰੇ ਉੱਠਣ ਤੋਂ ਨਾਂਹ ਕਰਦਾ ਹੈ, ਬਹਾਨੇ ਬਣਾਉਂਦਾ ਹੈ, ਜਿਹਾ ਕਿ ਅਜੇ ਸਰਦੀ ਹੈ, ਸੌਣਾ ਸੁਖਦਾਈ ਹੈ, ਹੋਰ ਸੌਂ ਲਵੋ, ਉੱਠ ਹੀ ਪੈਣਾ ਹੈ, ਅਰਥਾਤ ਸਵੇਰੇ ਉੱਠਣਾ ਔਖਾ ਹੈ ਤੇ ਦੁਖਦਾਈ ਲੱਗਦਾ ਹੈ, ਪਰ ਨਾਲ ਹੀ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਵੇਰੇ ਛੇਤੀ ਉੱਠਣ ਨਾਲ ਕਿੰਨਾ ਅਧਿਆਤਮਕ ਸੁਖ ਮਿਲਦਾ ਹੈ ਜੋ ਅੰਮ੍ਰਿਤ ਵੇਲੇ ਸੁੱਤੇ ਰਹਿਣ ਨਾਲ ਨਹੀਂ ਮਿਲਦਾ। ਸੋ, ਅੰਮ੍ਰਿਤ ਵੇਲੇ ਉੱਠ ਕੇ ਗੁਰ-ਮਰਯਾਦਾ ਅਨੁਸਾਰ ਇਸ਼ਨਾਨ ਕਰ ਕੇ, ਬਾਣੀ ਪੜ੍ਹ ਕੇ, ਨਾਮ ਸਿਮਰਨ ਕਰ ਕੇ ਅਤੇ ਸਾਧਸੰਗਤ ਕਰ ਕੇ ਆਪਣੇ ਵਿਚ ਚੰਗੇ ਗੁਣ ਪੈਦਾ ਕਰਨੇ ਹਨ:

**ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥** *(ਸੂਹੀ ਮਹਲਾ ੧, ਅੰਗ ੭੨੯)*

ਅਕਾਲ ਪੁਰਖ ਸੱਚਾ-ਸੁੱਚਾ ਹੈ, ਉਸ ਦਾ ਦਰਬਾਰ ਵੀ ਸੱਚਾ ਹੈ, ਜੇ ਅਸੀਂ ਸੱਚੇ ਹੋਵਾਂਗੇ ਤਾਂ ਹੀ ਸੱਚੇ ਦੇ ਦਰਬਾਰ ਵਿਚ ਜਾ ਸਕਾਂਗੇ। ਅਸੀਂ ਸਾਰੇ ਸੰਸਾਰ ਨੂੰ ਧੋਖਾ ਦੇ ਸਕਦੇ ਹਾਂ, ਪਰ ਇਹ ਜਾਣ ਲੈਣ ਦੀ ਲੋੜ ਹੈ ਕਿ ਅਸੀਂ ਆਪਣੇ ਆਪ ਨੂੰ ਧੋਖਾ ਨਹੀਂ ਦੇ ਸਕਦੇ, ਕਿਉਂਕਿ ਸਾਡੇ ਵਿਚ ਅਕਾਲ ਪੁਰਖ ਦਾ ਪ੍ਰਵੇਸ਼ ਹੈ, ਉਸ ਦੀ ਜੋਤਿ ਹੈ। ਉਸ ਅੰਦਰ ਲੁਕੇ ਨੂੰ ਕੌਣ ਧੋਖਾ ਦੇ ਸਕਦਾ ਹੈ, ਜੋ ਸਭ ਕੁਝ ਜਾਨਣਹਾਰ ਹੈ। ਸਾਨੂੰ ਇਹ ਜਾਨਣ ਲਈ ਯਤਨ ਨਹੀਂ ਕਰਨਾ ਚਾਹੀਦਾ ਕਿ ਅਸੀਂ ਅਕਾਲ ਪੁਰਖ ਨੂੰ ਕਿਸ ਤਰ੍ਹਾਂ ਪਾਈਏ, ਕੇਵਲ ਇਹ ਜਾਨਣ ਦਾ ਯਤਨ ਕਰਨ ਦੀ ਲੋੜ ਹੈ ਕਿ ਸੱਚ ਨੂੰ ਕਿਵੇਂ ਪਾਇਆ ਜਾਵੇ ਅਤੇ ਸੱਚੇ ਕਿਵੇਂ ਹੋਈਏ ? ਅਕਾਲ ਪੁਰਖ ਨੂੰ ਸਿੱਧੇ ਤੌਰ ’ਤੇ ਮਿਲਣ ਦੀ ਗੱਲ ਛੱਡ ਦੇਣੀ ਚਾਹੀਦੀ ਹੈ ਕਿਉਂਕਿ ਸੁਭਾਵਕ ਹੀ ਜਦੋਂ ਅਸੀਂ ਸੱਚ ਦੇ ਧਾਰਨੀ ਹੋ ਜਾਵਾਂਗੇ ਤਾਂ ਅਕਾਲ ਪੁਰਖ ਜੋ ਸੱਚਾ ਹੈ, ਉਸ ਦੀ ਜੋਤਿ ਵਿਚ ਪ੍ਰਵੇਸ਼ ਕਰ ਸਕਾਂਗੇ। ਅਸੀਂ ਸੋਚਦੇ ਹਾਂ ਕਿ ਅਕਾਲ ਪੁਰਖ ਸਾਨੂੰ ਵਿਖਾਈ ਕਿਉਂ ਨਹੀਂ ਦਿੰਦਾ ? ਉਸ ਦਾ ਉੱਤਰ ਇਹ ਹੀ ਹੈ ਕਿ ਸਾਡੇ ਵਿਚ ਉਸ ਨੂੰ ਵੇਖਣ ਵਾਲੀਆਂ ਸੱਚੀਆਂ ਅੱਖਾਂ ਨਹੀਂ। ਉਹ ਸੱਚੀਆਂ ਅੱਖਾਂ ਨਾਲ ਹੀ ਵਿਖਾਈ ਦੇਵੇਗਾ, ਝੂਠੀਆਂ ਅੱਖਾਂ ਨਾਲ ਉਸ ਨੂੰ ਵੇਖਿਆ ਨਹੀਂ ਜਾ ਸਕਦਾ। ਸੱਚ ਨੂੰ ਜਾਨਣ ਲਈ, ਪਛਾਨਣ ਲਈ ਸੱਚ ਨੂੰ ਅਨੁਭਵ ਕਰਨਾ ਪਵੇਗਾ। ਹਿਰਦਾ ਸੱਚਾ ਕਰਨਾ ਪਵੇਗਾ, ਕਿਉਂਕਿ ਬਰਾਬਰ ਦੀ ਵਸਤੂ ਹੀ ਆਪਣੇ ਬਰਾਬਰ ਨੂੰ ਪਛਾਣ ਸਕਦੀ ਹੈ:

**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥** *(ਜਪੁ ਜੀ, ਅੰਗ ੫)*

**ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥**
*(ਗਉੜੀ ਸੁਖਮਨੀ ਮ: ੫, ਅੰਗ ੨੭੩)*

ਅਰਥਾਤ, ਜਿਵੇਂ ਜਿਵੇਂ ਸਾਡੇ ਅੰਦਰ ਸਚਾਈ ਆਵੇਗੀ, ਸਾਨੂੰ ਉਸ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਦਾ ਅਨੁਭਵ ਪ੍ਰਤੀਤ ਹੋਣਾ ਆਰੰਭ ਹੋ ਜਾਵੇਗਾ। ਸੱਚ ਪਾਉਂਦਿਆਂ ਹੀ ਅਕਾਲ ਪੁਰਖ ਦੀ ਹਰ ਬਣਾਈ ਵਸਤੂ, ਜੀਵ-ਜੰਤੂ ਵਿਚ ਉਸ ਦੀ ਪਛਾਣ ਜਾਪਣ ਲੱਗ ਪਵੇਗੀ। ਜਿੰਨਾ ਚਿਰ ਅਸੀਂ ਕੱਚੇ ਹਾਂ, ਸਾਡੇ ਅੰਦਰ ਮਨ ਸਚਾਈ ਤੋਂ ਖ਼ਾਲੀ ਹੈ, ਸਾਡੇ ਅੰਦਰ ਸੰਸਾਰੀ ਸ਼ੋਰ-ਸ਼ਰਾਬਾ ਹੈ, ਅਸੀਂ ਸੱਚੇ ਤਕ ਪੁੱਜ ਨਹੀਂ ਸਕਦੇ। ਜਦੋਂ ਅਸੀਂ ਪੱਕ ਜਾਵਾਂਗੇ ਤਾਂ ਸਾਡੇ ਜੀਵਨ ਦੀ ਧੁਨੀ ਬਦਲ ਜਾਵੇਗੀ। ਸਾਡੇ ਅੰਦਰ ਅਗੰਮੀ-ਨਾਦ ਵੱਜ ਪੈਣਗੇ, ਅਸੀਂ ਆਪਣੇ ਆਪ ਨੂੰ ਅਨੰਦ ਚਿਤ ਪ੍ਰਤੀਤ ਕਰਾਂਗੇ। ਉਹ ਜੀਵ ਧੰਨ ਹਨ, ਜਿਨ੍ਹਾਂ ਨੇ ਗੁਰੂ ਹੁਕਮਾਂ ਅਨੁਸਾਰ ਆਪਣਾ ਜੀਵਨ ਸੱਚਾ ਸੁੱਚਾ ਕਰ ਕੇ ਅਕਾਲ ਪੁਰਖ ਦੀ ਖ਼ੁਸ਼ੀ ਪ੍ਰਾਪਤ ਕੀਤੀ:

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥**
*(ਦੇਵਗੰਧਾਰੀ ਮਹਲਾ ੫, ਅੰਗ ੫੩੨)*

ਸਤਿਗੁਰਾਂ ਦੇ ਇਨ੍ਹਾਂ ਹੁਕਮਾਂ ਅਨੁਸਾਰ ਭਗਤਾਂ ਨੇ ਜਨਮ ਲੈ ਕੇ ਅਕਾਲ ਪੁਰਖ ਨੂੰ ਸੌਤਰ ਬਣਾਇਆ ਹੈ। ਪੁੱਤਰ ਤਾਂ ਅਕਾਲ ਪੁਰਖ ਦੇ ਸਾਰੇ ਹੀ ਜੀਵ ਹਨ, ਪਰ ਜੋ ਸੇਵਕ ਹੋ ਕੇ ਵਿਚਰਦੇ ਹਨ, ਉਹ ਅਕਾਲ ਪੁਰਖ ਦੀ ਹਸਤੀ ਨੂੰ ਚਮਕਾਉਂਦੇ ਹਨ ਜਿਸ ਨਾਲ ਉਨ੍ਹਾਂ 'ਤੇ ਅਕਾਲ ਪੁਰਖ ਦੀ ਖ਼ੁਸ਼ੀ ਵਰਤਦੀ ਹੈ। ਪ੍ਰਭੂ-ਮਿਲਾਪ ਦੀ ਨਿਸ਼ਾਨੀ ਬਾਰੇ ਗੁਰਬਾਣੀ ਵਿਚ ਫ਼ੁਰਮਾਨ ਹਨ:

**ਪ੍ਰਭ ਮਿਲਣੈ ਕੀ ਏਹ ਨੀਸਾਣੀ॥**
**ਮਨਿ ਇਕੋ ਸਚਾ ਹੁਕਮੁ ਪਛਾਣੀ॥**
**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ॥**
*(ਮਾਝ ਮ: ੫, ਅੰਗ ੧੦੬)*

**ਮਾਈ ਮੈ ਧਨੁ ਪਾਇਓ ਹਰਿ ਨਾਮੁ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥**
*(ਬਸੰਤੁ ਮ: ੯, ਅੰਗ ੧੧੮੬)*

**ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥**
*(ਆਸਾ ਮ: ੩, ਅੰਗ ੪੪੦)*

**ਰੈਨਿ ਦਿਨਸੁ ਪ੍ਰਭ ਸੇਵ ਕਮਾਨੀ॥**
**ਹਰਿ ਮਿਲਣੈ ਕੀ ਏਹ ਨੀਸਾਨੀ॥** *(ਰਾਮਕਲੀ ਮ: ੫, ਅੰਗ ੯੯੭)*

ਧੰਨ ਸਤਿਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਸਾਨੂੰ ਤਿੰਨ ਮੁੱਢਲੇ ਅਸੂਲ ਅਪਨਾਉਣ ਦਾ ਆਦੇਸ਼ ਦਿੱਤਾ:

੧. ਨਾਮ ਜਪਣਾ;
੨. ਧਰਮ ਦੀ ਕਿਰਤ ਕਰਨੀ;
੩. ਵੰਡ ਛਕਣਾ।

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥**
**ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥** *(ਸਲੋਕ ਕਬੀਰ ਜੀ, ਅੰਗ ੧੩੭੭)*

ਸੋ, ਜੇ ਗ੍ਰਹਿਸਤੀ ਬਣਨਾ ਹੈ ਤਾਂ ਧਰਮ ਦੀ ਕਿਰਤ ਵਿੱਚੋਂ ਗੁਰੂ ਸਾਹਿਬ, ਸਾਧਸੰਗਤ, ਮਹਾਂਪੁਰਖਾਂ ਦੀ ਸੇਵਾ ਕਰੋ। ਜੇ ਬਿਹੰਗਮ ਤਿਆਗੀ ਸਾਧੂ ਬਣਨਾ ਹੈ ਤਾਂ ਦੁਨੀਆਂ ਦੇ ਧੰਦਿਆਂ ਦਾ ਤਿਆਗ ਕਰ ਕੇ ਕੇਵਲ ਨਾਮ ਜਪਣਾ ਹੈ।

ਨੇਕ ਕਿਰਤ ਕਰਨ ਲਈ ਤੇ ਨਾਮ ਜਪਣ ਲਈ ਜੀਵ ਨੂੰ ਆਪਣੇ ਮਨ ਨੂੰ ਸੋਧਣਾ ਪਵੇਗਾ। ਜੇ ਮਨ ਸੱਚਾ ਸੁੱਚਾ ਹੋਵੇਗਾ ਤਾਂ ਹੀ ਇਸ ਪਾਸੇ ਲੱਗੇਗਾ। ਮਨ ਸੱਚਾ ਸੁੱਚਾ ਕਿਵੇਂ ਹੋਵੇਗਾ ? ਕਿਉਂਕਿ ਮਨ ਵਿਚ ਸੰਕਲਪ-ਵਿਕਲਪ

ਆਉਂਦੇ ਹਨ, ਫੋਕੀਆਂ ਵਿਚਾਰਾਂ ਆਉਂਦੀਆਂ ਹਨ। ਇਨ੍ਹਾਂ ਸਭ ਸੰਕਲਪਾਂ ਵਿਕਲਪਾਂ, ਫੁਰਨਿਆਂ, ਗ਼ਲਤ ਵਿਚਾਰਾਂ ਦਾ ਮੁੱਢ ਸਾਡਾ ਆਹਾਰ ਹੈ। ਅਸੀਂ ਜੋ ਕੁਝ ਵੀ ਖਾਂਦੇ ਪੀਂਦੇ ਹਾਂ, ਉਸ ਦਾ ਸਾਡੇ ਸਰੀਰ ਵਿਚ ਚੱਲ ਰਿਹਾ ਖ਼ੂਨ ਬਣਦਾ ਹੈ ਤੇ ਨਾਲ ਹੀ ਜਿਵੇਂ ਆਮ ਕਹਾਵਤ ਹੈ: 'ਜੈਸਾ ਅੰਨ ਵੈਸਾ ਮਨ', ਅਨੁਸਾਰ ਸਾਡੇ ਮਨ 'ਤੇ ਉਸ ਦਾ ਅਸਰ ਹੁੰਦਾ ਹੈ। ਮਹਾਂਪੁਰਖਾਂ ਨੇ ਏਸੇ ਲਈ ਮਨੁੱਖ ਨੂੰ ਸਾਦਾ ਭੋਜਨ ਖਾਣ 'ਤੇ ਬਹੁਤ ਜ਼ੋਰ ਦਿੱਤਾ ਹੈ। ਸਾਦਾ ਭੋਜਨ ਮਨ ਨੂੰ ਸ਼ਾਂਤ ਰੱਖਦਾ ਹੈ, ਸਿਮਰਨ ਭਜਨ ਤੇ ਪਰਮਾਰਥ ਦੇ ਕੰਮਾਂ ਵੱਲ ਪ੍ਰੇਰਣਾ ਕਰਦਾ ਹੈ। ਹੋਰ ਵੀ ਚੰਗਾ ਹੋਵੇ ਜੇ ਸਾਡੀ ਕਿਰਤ ਵੀ ਨੇਕ ਤੇ ਦਸਾਂ ਨਹੁੰਆਂ ਦੀ ਹੋਵੇ। ਤਾਮਸੀ ਭੋਜਨ ਮਾਸ, ਸ਼ਰਾਬ ਆਦਿਕ ਤਾਮਸੀ ਗੁਣਾਂ ਨਾਲ ਅਸਰ ਕਰਦੇ ਹਨ, ਏਸੇ ਲਈ ਹੀ ਗੁਰਮਤਿ ਵਿਚ ਇਨ੍ਹਾਂ ਦਾ ਸੇਵਨ ਕਰਨਾ ਵਰਜਿਤ ਹੈ, ਕਿਉਂਕਿ ਅਜਿਹਾ ਤਾਮਸੀ ਭੋਜਨ ਮਨ ਨੂੰ ਚੰਚਲ ਬਣਾਉਂਦਾ ਹੈ। ਮਨ ਨੂੰ ਅਜਿਹਾ ਸੇਵਨ ਕਰਨ ਤੋਂ ਰੋਕਣਾ ਹੈ। ਪੰਚਮ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਮਨੁੱਖੀ ਮਨ ਨੂੰ ਖੋਤੇ ਦੀ ਨਿਆਈਂ ਦੱਸਦੇ ਫ਼ੁਰਮਾਨ ਕਰਦੇ ਹਨ:

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥**
**ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ॥**
**ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ॥**

*(ਬਿਲਾਵਲੁ ਮ: ੫, ਅੰਗ ੮੧੫)*

ਭਾਵ, ਜਿਸ ਤਰ੍ਹਾਂ ਘੁਮਿਆਰ ਸ਼ਰਾਰਤੀ ਖੋਤੇ ਨੂੰ ਕਾਬੂ ਰੱਖਣ ਲਈ ਵਿਹਲੇ ਸਮੇਂ ਰੱਸਾ (ਪੈਂਖਰ) ਪਾ ਕੇ ਉਸ ਦੇ ਪਿਛਲੇ ਪੈਰ ਬੰਨ੍ਹ ਰੱਖਦੇ ਹਨ। ਜੇ ਇਸ ਨੂੰ ਖੋਲ੍ਹ ਦਿਉ ਤਾਂ ਮਿੱਟੀ ਵਿਚ ਲੇਟੇਗਾ, ਆਪਣੇ 'ਤੇ ਮਿੱਟੀ ਪਾਵੇਗਾ ਤੇ ਲੋਕਾਂ ਸਿਰ ਵੀ ਮਿੱਟੀ ਪਾਵੇਗਾ। ਏਸੇ ਕਰਕੇ ਹੀ ਖੋਤੇ ਦਾ ਪੈਂਖਰ ਤਾਂ ਹੀ ਖੋਲ੍ਹਦੇ ਹਨ, ਜਦੋਂ ਪਹਿਲਾਂ ਉਸ 'ਤੇ ਭਾਰ ਲੱਦ ਲੈਂਦੇ ਹਨ, ਤਾਂ ਜੋ ਉਸ ਨੂੰ ਆਪਣੇ ਸ਼ਰਾਰਤੀ ਸੁਭਾਅ ਦੀ ਵਰਤੋਂ ਨਾ ਕਰਨ ਦਿੱਤੀ ਜਾਵੇ। ਸ਼ਬਦ ਦਾ ਅੰਤਰੀਵ ਭਾਵ ਸਤਿਗੁਰੂ ਮਹਾਰਾਜ ਦੱਸਦੇ ਹਨ ਕਿ ਇਸ ਮਨ ਨੂੰ ਪਹਿਲਾਂ ਵਾਹਿਗੁਰੂ ਨਾਮ ਵਿਚ ਪ੍ਰੋ ਲਵੋ, ਫੇਰ ਇਸ ਨੂੰ ਵਿਆਪ ਰਹੇ ਦੁੱਖਾਂ ਤੋਂ ਕੋਈ ਖੁੱਲ੍ਹ ਦਿਉ, ਤਾਂ ਜੋ ਦੁੱਖਾਂ ਵਿਚ ਫਸਿਆ ਮਨ ਦੁੱਖਾਂ ਤੋਂ ਨਿਕਲਣ ਦੀ ਥਾਂ ਆਕੀ ਨਾ ਹੋ ਬੈਠੇ ਤੇ ਮਤ ਬੁੱਧੀ ਦੇ ਅਧੀਨ ਵਿਚਰਦਾ ਹੋਇਆ ਨੇਕ ਕਰਮਾਂ ਵੱਲ ਪ੍ਰੇਰਿਤ ਰਹੇ। ਗੁਰਸਿੱਖ, ਗੁਰਮੁਖ ਪਿਆਰੇ ਏਸੇ ਲਈ ਹਰ ਰੋਜ਼ ਸਤਿਗੁਰਾਂ ਪਾਸ ਅਰਦਾਸ ਕਰਦੇ ਰਹਿੰਦੇ ਹਨ ਕਿ "ਸਿੱਖਾਂ ਦਾ ਮਨ ਨੀਵਾਂ ਮਤਿ ਉਚੀ" ਰਹੇ ਤੇ ਹਉਮੈ ਹੰਕਾਰ ਤੋਂ ਬਚ ਕੇ ਹਿਰਦੇ ਵਿਚ ਗ਼ਰੀਬੀ ਵੱਸ ਜਾਵੇ, ਅਰਥਾਤ:

**ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥**
**ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥**

*(ਗਉੜੀ ਸੁਖਮਨੀ ਮ: ੫, ਅੰਗ ੨੭੮)*

ਗ਼ਰੀਬੀ ਦਾ ਅਰਥ ਇਥੇ ਜੀਵ ਦੀ ਕੰਗਾਲਪੁਣੇ ਵਾਲੀ ਹਾਲਤ ਨਹੀਂ, ਜਿਸ ਕਾਰਨ ਉਸ ਨੂੰ ਸੰਸਾਰਕ ਲੋੜਾਂ ਦੀ ਪੂਰਤੀ ਲਈ ਮੰਗਣਾ ਪਵੇ। ਇਥੇ ਗ਼ਰੀਬੀ ਦਾ ਅਰਥ ਮਨ ਦੀ ਗ਼ਰੀਬੀ ਹੈ, ਮਨ ਦੀ ਨਿਮਰਤਾ ਹੈ, ਜਿਸ ਨਾਲ ਮਨ ਸ਼ਾਂਤ ਰਹੇ, ਭਜਨ ਬੰਦਗੀ ਵਿਚ ਜੁੜਿਆ ਰਹੇ, ਜਿਸ ਲਈ ਗ਼ਰੀਬੀ ਤੇ ਨਿਮਰਤਾ ਹੀ ਇਕ ਸਾਧਨ ਹੈ, ਕਿਉਂਕਿ ਮਨ ਨੂੰ ਵੱਸ ਵਿਚ ਲਿਆਉਣਾ ਕੋਈ ਸੌਖੀ ਗੱਲ ਨਹੀਂ। ਇਸ ਮਨ ਨੂੰ ਵੱਸ ਕਰਨ ਦੀ ਖ਼ਾਤਰ ਜੋਗੀਆਂ ਨੇ ਅਨੇਕ ਜੁਗਤੀਆਂ ਵਰਤੀਆਂ, ਆਸਣ ਲਾਏ, ਧੂਣੀਆਂ ਤਪਾਈਆਂ, ਜਟਾਂ ਵਧਾਈਆਂ, ਬਨਾਂ ਵਿਚ ਤਪੱਸਿਆ ਕੀਤੀ ਕਿ ਕਿਵੇਂ ਇਸ ਅਜਿੱਤ ਮਨ ਨੂੰ ਜਿੱਤਿਆ ਜਾ ਸਕੇ, ਜਿਵੇਂ ਗੁਰਬਾਣੀ ਵਿਚ ਫ਼ੁਰਮਾਨ ਹੈ:

**ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥**
**ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥**
**ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥**
**ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥**
**ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥**
**ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥**

*(ਵਾਰ ਸੋਰਠਿ ਮ: ੩, ਅੰਗ ੬੪੪)*

ਸੋ, ਮਨ ਨੂੰ ਕਾਬੂ ਕਰਨ ਲਈ ਅਤੇ ਬਿਬੇਕ ਬੁੱਧੀ ਦਾ ਪ੍ਰਕਾਸ਼ ਹੋਣ ਲਈ ਕੇਵਲ ਇੱਕੋ ਇਕ ਸਾਧਨ ਹੈ ਕਿ ਉੱਦਮ ਕਰਕੇ ਗੁਰਦੇਵ ਦੇ ਹੁਕਮਾਂ ਵਿਚ ਚੱਲ ਕੇ ਉਸ ਦੀ ਕਿਰਪਾ ਦੇ ਪਾਤਰ ਬਣਿਆ ਜਾਵੇ।

ਫੇਰ ਗੁਰੂ ਸਾਹਿਬ ਪ੍ਰਸੰਨ ਹੋ ਕੇ ਅਜਿਹੇ ਜੀਵ ਵੱਲ ਆਪ ਤੁਰ ਕੇ ਉਸ ਦੀ ਸਹਾਇਤਾ ਕਰਦੇ ਹਨ, ਜਿਵੇਂ:

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,**
**ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥**

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਪਰ, ਜੋ ਜੀਵ ਸ਼ਰਧਾ-ਭਾਵਨੀ ਨਾਲ ਗੁਰੂ ਸਿੱਖਿਆ ਅਨੁਸਾਰ ਅਕਾਲ ਪੁਰਖ ਦਾ ਸਿਮਰਨ ਕਰਦਾ ਹੈ, ਉਸ ਦੀ ਬੰਦਗੀ ਹੀ ਥਾਇ ਪੈਂਦੀ ਹੈ, ਨਹੀਂ ਤਾਂ:

**ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ॥**
**ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ॥**

*(ਗਉੜੀ ਕਬੀਰ ਜੀ, ਅੰਗ ੩੩੭)*

**ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥**
**ਜਾ ਕੈ ਰਿਦੈ ਭਾਉ ਹੈ ਦੂਜਾ ॥** *(ਗਉੜੀ ਕਬੀਰ ਜੀ, ਅੰਗ ੩੨੪)*

ਅਸੀਂ ਸਾਰੇ ਅਕਾਲ ਪੁਰਖ ਦਾ ਸਿਮਰਨ ਕਰਦੇ ਹਾਂ, ਪਰ ਗੁਰੂ ਕਿਰਪਾ ਤੇ ਕੇਵਲ ਅਕਾਲ ਪੁਰਖ ਦਾ ਭਰੋਸਾ ਰੱਖਣ ਵਾਲਿਆਂ ਦਾ ਸਿਮਰਨ ਹੀ ਥਾਇ ਪਵੇਗਾ ਤੇ ਕੇਵਲ ਉਨ੍ਹਾਂ 'ਤੇ ਹੀ ਕਿਰਪਾ-ਦ੍ਰਿਸ਼ਟੀ ਦੀ ਨਦਰਿ ਹੋਵੇਗੀ। ਇਹੋ ਤਰੀਕਾ ਹੈ, ਜਿਸ ਨਾਲ ਅਕਾਲ ਪੁਰਖ ਵਾਹਿਗੁਰੂ ਦੀ ਦਇਆ-ਦ੍ਰਿਸ਼ਟੀ ਦੀ ਨਦਰਿ ਪੈ ਜਾਣ ਦੀ ਆਸ ਰੱਖੀ ਜਾ ਸਕਦੀ ਹੈ, ਕਿਉਂਕਿ ਅਕਾਲ ਪੁਰਖ ਚਤੁਰਾਈ, ਸਿਆਣਪ, ਦਾਨ ਪੁੰਨ ਕਰ ਲੈਣ ਨਾਲ ਕਿਸੇ ਦੇ ਵੱਸ ਨਹੀਂ ਆਉਂਦੇ, ਜਿਵੇਂ ਪੰਜਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :

**ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥**
**ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥**
**ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥**
**ਨਾ ਤੂ ਆਵਹਿ ਵਸਿ ਧਰਤੀ ਧਾਈਐ ॥**
**ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥**
**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥**
**ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥**
**ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥**

*(ਵਾਰ ਰਾਮਕਲੀ ਮ: ੫, ਅੰਗ ੯੬੨)*

ਸੋ, ਜੇ ਜੀਵ ਅਕਾਲ ਪੁਰਖ ਦੀਆਂ ਸਿਫ਼ਤਾਂ ਆਪਣੇ ਵਿਚ ਧਾਰਨ ਕਰ ਲਵੇ ਤੇ ਪਹਿਲਾਂ ਆਪਣੇ ਆਪ ਨੂੰ ਉਸ ਦੀ ਦਇਆ-ਦ੍ਰਿਸ਼ਟੀ ਦਾ ਪਾਤਰ ਬਣਾ ਲਵੇ ਤਾਂ ਫੇਰ ਅਵੱਸ਼ ਹੀ ਅਕਾਲ ਪੁਰਖ ਦੀ ਨਦਰਿ ਅਜਿਹੇ ਗੁਰਮੁਖ ਪਿਆਰੇ ਜੀਵ 'ਤੇ ਪੈ ਜਾਵੇਗੀ ਤੇ ਉਸ ਦੀ ਨਦਰਿ ਪੈ ਜਾਣ 'ਤੇ "ਨਾਨਕ ਨਦਰੀ ਨਦਰਿ ਨਿਹਾਲ" ਜੀਵ ਦੀ ਕਲਿਆਣ ਹੋ ਜਾਵੇਗੀ। ਜੀਵ ਨੂੰ ਇਹ ਦ੍ਰਿੜ੍ਹਤਾ ਹੋ ਜਾਣੀ ਚਾਹੀਦੀ ਹੈ ਕਿ ਦਾਤਾ ਤਾਂ ਕੇਵਲ ਇਕ ਨਿਰੰਕਾਰ ਅਕਾਲ ਪੁਰਖ ਹੀ ਹਨ, ਜੋ ਸਭਨਾਂ ਜੀਵਾਂ ਨੂੰ ਦਾਤਾਂ ਬਖ਼ਸ਼ ਰਹੇ ਹਨ। ਪਰ ਸੰਸਾਰ ਦੀ ਐਸੀ ਖੇਡ ਹੈ ਕਿ ਤਪੱਸਿਆ ਕਰਨ ਤੋਂ ਪਿੱਛੋਂ ਭੀ ਹਉਮੈ ਖਹਿੜਾ ਨਹੀਂ ਛੱਡਦੀ ਤੇ ਤਪੱਸਵੀਆਂ ਨੂੰ ਵੀ ਆਪਣੇ ਜਾਲ ਵਿਚ ਫਸਾ ਲੈਂਦੀ ਹੈ। ਇਸ ਪ੍ਰਥਾਇ ਇਕ ਸਾਖੀ ਹੈ ਕਿ :

ਇਕ ਭਾਈ ਤਿਲਕੂ ਜੀ ਹੋਏ ਹਨ। ਉਨ੍ਹਾਂ ਦੇ ਪਿੰਡ ਗੜ੍ਹਸ਼ੰਕਰ ਦੇ ਨੇੜੇ ਇਕ ਤਪੱਸਵੀ ਨੇ ਬੈਠ ਕੇ ਕਾਫ਼ੀ ਲੰਮੇ ਸਮੇਂ ਲਈ ਤਪ ਚਲੀਹਾ ਕੀਤਾ ਤੇ ਜਦੋਂ ਉਹ ਭੋਰੇ ਵਿੱਚੋਂ ਬਾਹਰ ਨਿਕਲਿਆ ਤਾਂ ਆਸ-ਪਾਸ ਦੇ ਲੋਕਾਂ ਵਿਚ ਢੰਡੋਰਾ ਪਿਟਵਾਇਆ ਕਿ ਜੋ ਕੋਈ ਇਸ ਤਪੱਸਵੀ ਦੇ ਦਰਸ਼ਨ ਕਰੇਗਾ, ਉਸ ਨੂੰ ਇਕ

ਸਾਲ ਦਾ ਸਵਰਗ ਮਿਲੇਗਾ। ਬਹੁਤ ਲੋਕ ਤਪੱਸਵੀ ਦੇ ਦਰਸ਼ਨਾਂ ਨੂੰ ਆਏ। ਤਪੱਸਵੀ ਆਪਣੇ ਅਸਥਾਨ 'ਤੇ ਤਖ਼ਤਪੋਸ਼ 'ਤੇ ਬੈਠ ਜਾਂਦਾ ਤੇ ਲੋਕ ਦਰਸ਼ਨ ਕਰਦੇ ਜਾਂਦੇ। ਕੁਝ ਦਿਨਾਂ ਪਿੱਛੋਂ ਇਸ ਤਪੱਸਵੀ ਨੇ ਆਪਣੇ ਨਿੱਜੀ ਚੇਲਿਆਂ ਨੂੰ ਪੁੱਛਿਆ ਕਿ ਇਸ ਇਲਾਕੇ ਦਾ ਕੋਈ ਅਜਿਹਾ ਆਦਮੀ ਤਾਂ ਨਹੀਂ, ਜੋ ਉਸ ਦੇ ਦਰਸ਼ਨ ਲਈ ਨਹੀਂ ਆਇਆ ? ਤਾਂ ਸੇਵਾਦਾਰਾਂ ਨੇ ਦੱਸਿਆ ਕਿ ਲਾਗਲੇ ਪਿੰਡ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬਿਰਾਜਮਾਨ ਮੌਜੂਦਾ ਸਤਿਗੁਰਾਂ ਦਾ ਇਕ ਸਿੱਖ ਤਿਲਕੂ ਨਾਮੀ ਰਹਿੰਦਾ ਹੈ, ਉਹ ਆਪ ਦੇ ਦਰਸ਼ਨ ਲਈ ਨਹੀਂ ਆਇਆ। ਇਸ ਤਪੱਸਵੀ ਨੇ ਭਾਈ ਤਿਲਕੂ ਨੂੰ ਸੁਨੇਹਾ ਭੇਜਿਆ ਕਿ ਹੋਰ ਲੋਕਾਂ ਨੂੰ ਤਾਂ ਇਕ ਸਾਲ ਦਾ ਸਵਰਗ ਮਿਲਣਾ ਹੈ, ਜੇ ਉਹ ਦਰਸ਼ਨ ਕਰੇਗਾ ਤਾਂ ਉਸ ਨੂੰ ਪੰਜ ਸਾਲ ਦਾ ਸਵਰਗ ਮਿਲੇਗਾ। ਪਰ ਭਾਈ ਸਾਹਿਬ ਨੇ ਉੱਤਰ ਭੇਜਿਆ ਕਿ ਗੁਰੂ ਕੇ ਸਿੱਖ ਨੂੰ "ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ" ਦੇ ਕਥਨ ਅਨੁਸਾਰ ਕਿਸੇ ਸੁਰਗ ਆਦਿ ਦੀ ਲੋੜ ਨਹੀਂ। ਇਸ ਲਈ ਉਹ ਦਰਸ਼ਨ ਕਰਨ ਨਹੀਂ ਆਏਗਾ। ਇਸ ਤਪੱਸਵੀ ਨੇ ਜਦ ਇਹ ਉੱਤਰ ਸੁਣਿਆ ਤਾਂ ਹੈਰਾਨ ਹੋਇਆ ਤੇ ਆਪਣੇ ਸੇਵਕਾਂ ਨੂੰ ਨਾਲ ਲੈ ਕੇ ਭਾਈ ਸਾਹਿਬ ਦੇ ਘਰ ਵੱਲ ਤੁਰ ਪਿਆ। ਜਦ ਭਾਈ ਸਾਹਿਬ ਨੂੰ ਪਤਾ ਲੱਗਾ ਕਿ ਤਪੱਸਵੀ ਉਸ ਦੇ ਘਰ ਨੂੰ ਆ ਰਿਹਾ ਹੈ ਤਾਂ ਭਾਈ ਸਾਹਿਬ ਨੇ ਅੰਦਰ ਹੋ ਕੇ ਘਰ ਦਾ ਦਰਵਾਜ਼ਾ ਬੰਦ ਕਰ ਲਿਆ। ਤਪੱਸਵੀ ਨੇ ਭਾਈ ਸਾਹਿਬ ਦੇ ਘਰ ਆ ਕੇ ਦਰਵਾਜ਼ਾ ਖੋਲ੍ਹਣ ਲਈ ਕਿਹਾ ਤਾਂ ਭਾਈ ਸਾਹਿਬ ਨੇ ਅੱਗੋਂ ਉੱਤਰ ਦਿੱਤਾ, ਕਿਉਂਕਿ ਗੁਰੂ ਦੇ ਸਿੱਖਾਂ ਨੂੰ ਅਖੌਤੀ ਸਵਰਗ ਦੀ ਲੋੜ ਨਹੀਂ, ਇਸ ਲਈ ਉਹ ਤਪੱਸਵੀ ਦੇ ਦਰਸ਼ਨ ਕਰਨ ਲਈ ਤਿਆਰ ਨਹੀਂ ਹੈ। ਤਪੱਸਵੀ ਦਾ ਆਪਣਾ ਜੀਅ ਵੀ ਅਜਿਹੇ ਗੁਰਸਿੱਖ ਦੇ ਦਰਸ਼ਨ ਨੂੰ ਲੋਚਨ ਲੱਗਾ ਤੇ ਮੁੜ ਭਾਈ ਸਾਹਿਬ ਨੂੰ ਸੁਨੇਹਾ ਭੇਜਿਆ ਕਿ ਆਪ ਕਿਸ ਸ਼ਰਤ 'ਤੇ ਸਾਨੂੰ ਦਰਸ਼ਨ ਦਿਉਗੇ ? ਤਾਂ ਭਾਈ ਸਾਹਿਬ ਨੇ ਕਿਹਾ ਕਿ 'ਮੈਂ ਦਰਵਾਜ਼ਾ ਇਸ ਸ਼ਰਤ 'ਤੇ ਖੋਲ੍ਹਾਂਗਾ ਕਿ ਤੁਸੀਂ ਸਵਰਗ ਵਾਲੀ ਗੱਲ ਵਾਪਸ ਲੈ ਲਵੋ।' ਤਪੱਸਵੀ ਨੇ ਇਹ ਗੱਲ ਮੰਨ ਲਈ। ਦਰਵਾਜ਼ਾ ਖੁੱਲ੍ਹਿਆ ਤਾਂ ਭਾਈ ਸਾਹਿਬ ਨੇ ਤਪੱਸਵੀ ਦਾ ਸਤਿਕਾਰ ਕੀਤਾ। ਤਪੱਸਵੀ ਨੂੰ ਵੀ ਭਾਈ ਸਾਹਿਬ ਦੇ ਦਰਸ਼ਨ ਕਰ ਕੇ ਪ੍ਰਸੰਨਤਾ ਹੋਈ ਤੇ ਅਜਿਹੇ ਉੱਚੇ ਆਦਰਸ਼ ਦੇ ਜੀਵਨ ਵਾਲੇ ਭਾਈ ਸਾਹਿਬ ਨੂੰ ਪੁੱਛਿਆ ਕਿ 'ਆਪ ਜੀ ਨੂੰ ਏਨਾ ਸਬਰ, ਸੰਤੋਖ ਤੇ ਅਕਾਲ ਪੁਰਖ 'ਤੇ ਭਰੋਸਾ ਕਿਸ ਤਰ੍ਹਾਂ ਮਿਲਿਆ ਹੈ ? ਆਪ ਧੰਨ ਹੋ ਅਤੇ ਆਪ ਦੇ ਗੁਰੂ ਵੀ ਧੰਨ ਹਨ।' ਇਹ ਵੀ ਪੁੱਛਿਆ ਕਿ 'ਆਪ ਜੀ ਦੇ ਗੁਰੂ ਕੌਣ ਹਨ ? ਮੈਨੂੰ ਵੀ ਉਨ੍ਹਾਂ ਦੇ ਦਰਸ਼ਨ ਕਰਵਾਉ।'

ਭਾਈ ਸਾਹਿਬ ਉਨ੍ਹਾਂ ਦੀ ਬੇਨਤੀ ਮੰਨ ਕੇ ਉਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਲੈ ਆਏ। ਮਹਾਰਾਜ ਦੇ ਦਰਸ਼ਨ ਕੀਤੇ, ਤਪੱਸਵੀ ਗਦ-ਗਦ ਹੋਇਆ। ਬਚਨ-

ਬਿਲਾਸ ਕੀਤੇ, ਪਰ ਮਨ ਵਿਚ ਸ਼ੰਕਾ ਹੋਈ ਕਿ ਗੁਰੂ ਜੀ ਦੀ ਉਮਰ ਤਾਂ ਬਹੁਤ ਥੋੜ੍ਹੀ ਹੈ ਅਤੇ ਮੇਰੀ ਉਮਰ ੧੫੦ ਸਾਲ ਦੀ ਹੈ, ਤਪੱਸਿਆ ਵੀ ਜ਼ਿਆਦਾ ਹੈ, ਇਸ ਵਿਚਾਰ ਨਾਲ ਗੁਰੂ ਸਾਹਿਬ ਪਾਸੋਂ ਉਨ੍ਹਾਂ ਦੀ ਉਮਰ ਬਾਰੇ ਪੁੱਛਿਆ। ਸਤਿਗੁਰਾਂ ਦੱਸਿਆ ਕਿ ਉਨ੍ਹਾਂ ਦੀ ਉਮਰ ਕੋਈ ੪੦ ਕੁ ਸਾਲ ਦੀ ਹੋਵੇਗੀ। ਤਪੱਸਵੀ ਨੇ ਆਪਣੀ ਉਮਰ ਦੱਸ ਕੇ ਕੁਝ ਹਉਮੈ ਦਾ ਪ੍ਰਗਟਾਵਾ ਕੀਤਾ। ਸਤਿਗੁਰੂ ਜਾਣੀ-ਜਾਣ ਤਪੱਸਵੀ ਦੀ ਤਸੱਲੀ ਕਰਵਾਉਣ ਲਈ ਝਟ ਕਹਿਣ ਲੱਗੇ ਕਿ ਆਪ ਆਪਣੇ ਸੱਜੇ ਕੰਨ ਵਾਲੀ ਗੱਲ ਸੁਣਾਵੋ। ਆਪ ਦਾ ਸੱਜਾ ਕੰਨ ਕਿਥੇ ਗਿਆ? ਤਪੱਸਵੀ ਜਿਸ ਦਾ ਸੱਜਾ ਕੰਨ ਹੈ ਹੀ ਨਹੀਂ ਸੀ ਅਤੇ ਉਹ ਕੰਨ ਢੱਕ ਕੇ ਰੱਖਦਾ ਸੀ ਤੇ ਨਾਲ ਹੀ ਉਸ ਨੇ ਇਸ ਬਾਰੇ ਕਿਸੇ ਨੂੰ ਦੱਸਿਆ ਵੀ ਨਹੀਂ ਸੀ ਕਿ ਉਸ ਦਾ ਸੱਜਾ ਕੰਨ ਨਹੀਂ ਹੈ। ਹੈਰਾਨ ਹੋਇਆ ਕਿ ਗੁਰੂ ਮਹਾਰਾਜ ਨੂੰ ਮੇਰੇ ਕੰਨ ਬਾਰੇ ਕਿਵੇਂ ਪਤਾ ਲੱਗਾ। ਏਸੇ ਵਿਚਾਰ ਵਿਚ ਸਤਿਗੁਰਾਂ ਮੁੜ ਕਿਹਾ ਕਿ ਮਹਾਤਮਾ ਜੀ! ਤੁਸੀਂ ਕੰਨ ਵਾਲੀ ਸਾਰੀ ਕਥਾ ਸੁਣਾਉ। ਤਪੱਸਵੀ ਨੇ ਦੱਸਿਆ ਕਿ ਜਦ ਉਹ ਛੋਟੀ ਉਮਰ ਦੇ ਸਨ, ਉਸ ਸਮੇਂ ਤੋਂ ਹੀ ਜੋਗ ਹਾਸਲ ਕਰ ਕੇ ਕੰਨਾਂ ਵਿਚ ਬਲੌਰ ਦੀਆਂ ਮੁੰਦਰਾਂ ਪਾਈਆਂ। ਇਕ ਦਿਨ ਕਿਸੇ ਸਮੁੰਦਰ ਰਾਹੀਂ ਉਹ ਇਕ ਜਹਾਜ਼ ਵਿਚ ਸਫ਼ਰ ਕਰ ਰਿਹਾ ਸੀ ਕਿ ਸਮੁੰਦਰ ਵਿਚ ਤੂਫ਼ਾਨ ਆ ਗਿਆ। ਜਹਾਜ਼ ਦੇ ਮਲਾਹ ਨੇ ਕਿਹਾ ਕਿ ਜਹਾਜ਼ ਵਿੱਚੋਂ ਜੇ ਕਿਸੇ ਵਿਅਕਤੀ ਦੀ ਸਮੁੰਦਰ ਨੂੰ ਬਲੀ ਦੇ ਦਿੱਤੀ ਜਾਵੇ ਤਾਂ ਬਾਕੀ ਜੀਵਾਂ ਦਾ ਬਚਾ ਹੋ ਸਕਦਾ ਹੈ। ਜਹਾਜ਼ ਵਿਚ ਬੈਠੇ ਸਮੂੰਹ ਸਵਾਰਾਂ ਵਿੱਚੋਂ ਕੋਈ ਬਲੀ ਦੇਣ ਨੂੰ ਤਿਆਰ ਨਾ ਹੋਇਆ। ਕੋਈ ਕਹੇ—ਮੈਂ ਗ੍ਰਿਹਸਤੀ ਹਾਂ, ਕੋਈ ਕਹੇ—ਮੇਰਾ ਫਲਾਂ ਕੰਮ ਕਰਨਾ ਵਾਲਾ ਹੈ, ਕਿਸੇ ਕਿਹਾ—ਮੇਰੇ ਛੋਟੇ ਛੋਟੇ ਬਾਲ-ਬੱਚੇ ਹਨ, ਉਹ ਕੀ ਕਰਨਗੇ? ਸਭ ਸਵਾਰੀਆਂ ਨੇ ਜਦੋਂ ਮੇਰੇ ਵੱਲ ਵੇਖਿਆ ਤਾਂ ਕਿਹਾ—ਇਹ ਤਾਂ ਸਾਧੂ ਜੋਗੀ ਹੈ, ਇਸ ਦਾ ਕੋਈ ਬਾਲ ਬੱਚਾ ਨਹੀਂ, ਇਸ ਦੀ ਬਲੀ ਦੇ ਦਿਉ। ਮੇਰੀ ਬੇਨਤੀ ਕਰਨ ਦੇ ਬਾਵਜੂਦ ਵੀ, ਉਨ੍ਹਾਂ ਮੈਨੂੰ ਜ਼ਬਰਦਸਤੀ ਚੁੱਕ ਕੇ ਸਮੁੰਦਰ ਵਿਚ ਸੁੱਟ ਦਿੱਤਾ। ਸਮੁੰਦਰ ਵਿਚ ਡਿੱਗੇ ਨੂੰ ਕਿਸੇ ਮਗਰਮੱਛ ਨੇ ਮੇਰੇ ਕੰਨ ਵਿਚ ਪਏ ਬਲੌਰ ਦੀ ਮੁੰਦਰਾ ਨੂੰ, ਪਤਾ ਨਹੀਂ ਕੀ ਸਮਝ ਕੇ, ਮੇਰਾ ਕੰਨ ਕੱਟ ਕੇ ਲੈ ਗਿਆ। ਕੁਦਰਤ ਵੱਲੋਂ ਪਤਾ ਨਹੀਂ ਮੈਂ ਕਿਸ ਤਰ੍ਹਾਂ ਕਿਨਾਰੇ ਲੱਗਾ। ਉਸ ਸਮੇਂ ਤੋਂ ਮੇਰਾ ਕੰਨ ਕੱਟਿਆ ਹੋਇਆ ਹੈ।

ਸਤਿਗੁਰੂ ਜਿਸ ਸਿੰਘਾਸਨ 'ਤੇ ਬਿਰਾਜਮਾਨ ਸਨ, ਹੇਠੋਂ ਗੱਦਾ ਚੁੱਕ ਕੇ ਉਹੋ ਕੰਨ ਤੇ ਮੁੰਦਰ, ਜਿਸ ਤਰ੍ਹਾਂ ਕਿ ਹੁਣੇ ਕੰਨ ਨਾਲੋਂ ਤੋੜਿਆ ਹੈ, ਕੱਢ ਕੇ ਤਪੱਸਵੀ ਨੂੰ ਦਿੱਤਾ। ਤਪੱਸਵੀ ਵੇਖ ਕੇ ਵਿਸਮਾਦ ਹੋਇਆ। ਮਹਾਰਾਜ ਦੀ ਚਰਨੀਂ ਲੱਗਾ ਤੇ ਭੁੱਲ ਬਖ਼ਸ਼ਾਈ। ਸੋ ਇਹ ਤਾਂ ਬਖ਼ਸ਼ਸ਼ ਦੀ ਗੱਲ ਹੈ ਕਿ ਜਿਸ ਨੇ ਹਉਮੈ ਤਿਆਗ

ਕੇ ਅਕਾਲ ਪੁਰਖ ਦੀ ਬਖ਼ਸ਼ਸ਼ ਲਈ ਆਪਣੀ ਝੋਲੀ ਅੱਡ ਲਈ, ਉਹ ਤਾਂ ਅਕਾਲ ਪੁਰਖ ਦੀ ਬਖ਼ਸ਼ਸ਼ ਦਾ ਕਿਣਕਾ ਹਾਸਲ ਕਰ ਸਕੇਗਾ ਭਾਵੇਂ ਛੋਟੀ ਉਮਰ ਵਿਚ ਹੋਵੇ, ਭਾਵੇਂ ਵੱਡੀ ਉਮਰ ਵਿਚ ਹੋਵੇ। ਉਹ ਗੁਰੂ ਕੇ ਸਿੱਖ ਧੰਨ ਹਨ, ਜਿਨ੍ਹਾਂ ਨੇ ਆਪਾ ਗਵਾ ਲਿਆ ਹੈ, ਹਉਮੈ ਦਾ ਨਾਸ ਕਰ ਲਿਆ ਹੈ ਤੇ ਅਕਾਲ ਪੁਰਖ ਤੇ ਗੁਰੂ ਸਾਹਿਬ ਨਾਲ ਸੱਚਾ ਸੁੱਚਾ ਪਿਆਰ ਕਰਦੇ ਹਨ। ਅਜਿਹੇ ਸਿੱਖ ਹੀ ਅਕਾਲ ਪੁਰਖ ਦੀ ਬਖ਼ਸ਼ਸ਼ ਹਾਸਲ ਕਰਨ ਦੇ ਪਾਤਰ ਬਣ ਸਕਣਗੇ।

ਭਗਤ ਕਬੀਰ ਜੀ ਹਉਮੈ, ਹੰਕਾਰ, ਦੂਈ, ਦਵੈਖ ਆਦਿਕ ਨੂੰ ਮਾਰਨ ਬਾਰੇ ਫ਼ੁਰਮਾਨ ਕਰ ਰਹੇ ਹਨ :

**ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥**
**ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥**

*(ਸਲੋਕ ਕਬੀਰ ਜੀ, ਅੰਗ ੧੩੬੯)*

ਭਗਤ ਜੀ ਇਸ ਸ਼ਬਦ ਦਾ ਅੰਤ੍ਰੀਵ-ਭਾਵ ਇਸ ਤਰ੍ਹਾਂ ਦੱਸਦੇ ਹਨ ਕਿ ਜੀਵਨ ਸਿਧਾਂਤ 'ਤੇ ਚੱਲਦਿਆਂ ਪਹਿਲਾਂ ਮਨ ਰੂਪੀ ਸ਼ਿਕਾਰੀ ਨੇ ਹੰਗਤਾ, ਹਉਮੈ (ਭਾਵ ਹਉ, ਮੈਂ, ਮੇਰੀ ਦੀ ਪਕੜ) ਰੂਪੀ ਹਰਨੀ ਨੂੰ ਮਾਰਿਆ, ਜਿਸ ਦੇ ਮਰਨ ਨਾਲ ਉਸ ਦੇ ਦੋ ਬੱਚੇ, ਰਾਗ ਭਾਵ ਗ਼ੁੱਸਾ ਕਰੋਧ ਤੇ ਦਵੈਖ ਭਾਵ ਦੂਈ; ਦਵੈਖ ਦਾ ਭਾਵ ਜੋ ਹਉਮੈ ਤੋਂ ਹੀ ਪੈਦਾ ਹੁੰਦੇ ਹਨ, ਆਪਣੇ ਆਪ ਹੀ ਮਰ ਗਏ। ਫੇਰ ਮੌਤ ਦੇ ਡਰ ਰੂਪੀ ਸੱਪ ਨੇ ਮਨ ਨੂੰ ਮਾਰ ਦਿੱਤਾ, ਜਿਸ ਨਾਲ ਮਨ ਦਾ ਅਹੰਕਾਰ ਭਾਵ ਪ੍ਰਭੁਤਾ, ਤਾਕਤ ਦਾ ਅਭਿਮਾਨ ਵੀ ਮਰ ਗਿਆ ਤੇ ਮਨ ਸ਼ਿਕਾਰੀ ਦੀ ਸਾਥਣ ਆਸਾ ਵੀ ਚਲਾਣਾ ਕਰ ਗਈ। ਇਨ੍ਹਾਂ ਵਿੱਚੋਂ ਚਾਰ ਪੁਰਖ ਭਾਵ ਮਨ, ਰਾਗ, ਦਵੈਖ ਤੇ ਹੰਕਾਰ ਅਤੇ ਹੰਗਤਾ ਤੇ ਆਸਾ ਦੋ ਨਾਰਾਂ ਹੋਈਆਂ। ਸੋ ਭਗਤ ਜੀ ਅਨੁਸਾਰ, ਜਿਨ੍ਹਾਂ ਮਹਾਂਪੁਰਸ਼ਾਂ ਨੇ ਆਪਣੇ ਆਪ ਵਿੱਚੋਂ ਹਉਮੈ, ਹੰਗਤਾ, ਦੂਈ ਦਵੈਖ, ਦੁਬਿਧਾ, ਹੰਕਾਰ, ਕਾਮ, ਕ੍ਰੋਧ, ਲੋਭ, ਮੋਹ ਆਦਿਕ ਨੂੰ ਮਾਰ ਕੇ ਆਪਣੇ ਆਪ ਨੂੰ ਪਵਿੱਤਰ ਕਰ ਲਿਆ ਹੈ, ਅਕਾਲ ਪੁਰਖ ਕੇਵਲ ਉਨ੍ਹਾਂ ਨਾਲ ਹੀ ਪਿਆਰ ਕਰਦਾ ਹੈ ਤੇ ਅਜਿਹੇ ਗੁਰੂ-ਪਿਆਰੇ ਸੇਵਕਾਂ ਬਾਰੇ ਭਗਤ ਨਾਮਦੇਵ ਜੀ ਬਚਨ ਕਰਦੇ ਹਨ :

**ਦਾਸ ਅਨਿੰਨ ਮੇਰੋ ਨਿਜ ਰੂਪ ॥**
**ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥**

*(ਸਾਰੰਗ ਨਾਮਦੇਉ ਜੀ, ਅੰਗ ੧੨੫੨)*

ਅਰਥਾਤ, ਅਕਾਲ ਪੁਰਖ ਨਾਮਦੇਵ ਜੀ ਨੂੰ ਕਹਿ ਰਹੇ ਹਨ ਕਿ ਹੇ ਨਾਮਦੇਵ! ਜੋ ਮੇਰਾ ਦਾਸ ਮੇਰੇ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤਾ, ਕਿਸੇ ਪ੍ਰਾਣੀ, ਮਿੱਤਰ-ਸੰਬੰਧੀ ਜਾਂ ਉਸ ਨੂੰ ਮਿਲੀਆਂ ਵਸਤੂਆਂ ਨਾਲ ਪਿਆਰ ਨਹੀਂ ਪਾਉਂਦਾ ਤੇ

ਮੇਰਾ ਹੀ ਅਨਿੰਨ ਸੇਵਾਦਾਰ ਹੈ, ਮੇਰੇ ਨਾਲ ਪਿਆਰ ਕਰਦਾ ਹੈ, ਉਹ ਮੇਰਾ ਦਾਸ, ਮੇਰਾ ਹੀ ਰੂਪ ਹੈ। ਅਜਿਹੇ ਵਿਅਕਤੀ ਦਾ ਦਰਸ਼ਨ ਕੀਤਿਆਂ ਤਿੰਨੇ ਹੀ ਤਾਪ, ਅਰਥਾਤ ਆਧਿ, ਬਿਆਧਿ ਤੇ ਉਪਾਧਿ ਅਤੇ ਭੂਤ, ਵਰਤਮਾਨ ਅਤੇ ਭਵਿੱਖ ਵਿਚ ਆਉਣ ਵਾਲੇ ਦੁਖ-ਕਲੇਸ਼ ਦੂਰ ਹੋ ਜਾਂਦੇ ਹਨ। ਭਗਤ ਨਾਮਦੇਵ ਜੀ ਅਜਿਹੇ ਪ੍ਰਭੂ-ਪਿਆਰਿਆਂ ਬਾਰੇ ਕਹਿ ਰਹੇ ਹਨ:

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥**

*(ਸਾਰੰਗ ਨਾਮਦੇਉ ਜੀ, ਅੰਗ ੧੨੫੨-੫੩)*

ਅਰਥਾਤ, ਜੋ ਮੋਹ ਦੀ ਗੰਢ (ਅਕਾਲ ਪੁਰਖ ਨੇ) ਸੰਸਾਰੀ ਜੀਵਾਂ ਨੂੰ ਮਾਇਆ ਦੇ ਜਾਲ ਵਿਚ ਫਸਾ ਕੇ ਬੰਨ੍ਹੀ ਹੋਈ ਹੈ, ਉਸ ਗੰਢ ਨੂੰ ਮੇਰੇ ਅਜਿਹੇ ਭਗਤ ਖੋਲ੍ਹ ਦਿੰਦੇ ਹਨ ਤੇ ਇਸ ਤਰ੍ਹਾਂ ਸੰਸਾਰਿਕ ਪਿਆਰ ਨੂੰ ਛੱਡ ਕੇ ਉਹ ਮੇਰੇ ਨਾਲ ਪਿਆਰ ਕਰਦੇ ਹਨ ਅਤੇ ਇਸ ਤਰ੍ਹਾਂ ਮੈਨੂੰ ਆਪਣੇ ਪਿਆਰ ਦੇ ਮੋਹ ਦੀ ਗੰਢ ਵਿਚ ਬੰਨ੍ਹ ਲੈਂਦੇ ਹਨ, ਜੋ ਗੰਢ ਮੇਰੇ ਪਾਸੋਂ ਖੁੱਲ੍ਹ ਨਹੀਂ ਸਕਦੀ:

**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥**

*(ਸਾਰੰਗ ਨਾਮਦੇਉ ਜੀ, ਅੰਗ ੧੨੫੩)*

ਤੇ ਇਸ ਤਰ੍ਹਾਂ ਜਦੋਂ ਮੇਰਾ ਕੋਈ ਭਗਤ ਮੈਨੂੰ ਫੜ ਕੇ ਇਕ ਅਜਿਹੀ ਪਿਆਰ ਦੀ ਗੰਢ ਬੰਨ੍ਹ ਲਵੇ ਤਾਂ ਮੈਂ ਅੱਗੋਂ ਉਜਰ ਨਹੀਂ ਕਰ ਸਕਦਾ:

**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥**
**ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥**

*(ਸਾਰੰਗ ਨਾਮਦੇਉ ਜੀ, ਅੰਗ ੧੨੫੩)*

ਹੇ ਨਾਮਦੇਵ! ਜਿਸ ਜੀਵ ਦੇ ਮਨ ਵਿਚ ਇਹ ਉੱਚੀ ਸੋਚ ਫੁਰ ਰਹੀ ਹੈ, ਉਸ ਦੇ ਅੰਦਰ ਮੇਰੇ ਪਿਆਰ ਦਾ ਪ੍ਰਕਾਸ਼ ਵੀ ਓਨਾ ਹੀ ਵੱਡਾ ਤੇ ਵਧੀਕ ਹੋ ਜਾਂਦਾ ਹੈ। ਉਹ ਸੰਸਾਰ ਦੇ ਸੁੱਖਾਂ ਵੱਲੋਂ ਮੂੰਹ ਮੋੜ ਲੈਂਦੇ ਹਨ ਤੇ ਕੇਵਲ ਨਾਮ ਦੇ ਰੰਗ ਨਾਲ ਹੀ ਰੰਗੇ ਰਹਿੰਦੇ ਹਨ। ਹਰ ਜੀਵ ਦਾ ਸਰੀਰ ਇਕ ਨਗਰੀ ਦੀ ਨਿਆਈਂ ਹੈ, ਜਿਸ ਦੇ ਨੌਂ ਦਰਵਾਜ਼ੇ ਹਨ। ਪਰ ਜਿੰਨਾ ਚਿਰ ਕਿਸੇ ਜੀਵ ਨੂੰ ਇਸ ਨਗਰੀ ਰੂਪੀ ਸਰੀਰ ਵਿਚ ਪਰਮਾਤਮਾ ਦੀ ਆਤਮਾ ਦੇ ਵਾਸ ਬਾਰੇ ਗਿਆਨ ਨਹੀਂ ਹੁੰਦਾ, ਓਨਾ ਚਿਰ ਇਸ ਆਤਮਾ ਦਾ ਪ੍ਰਕਾਸ਼ ਨੌਂ ਦਰਵਾਜ਼ਿਆਂ ਰਾਹੀਂ ਹੀ ਇਹ ਵਿਸ਼ੇ-ਵਿਕਾਰੀ ਮਨ, ਇੰਦਰਿਆਂ ਦੇ ਰਸ ਭੋਗਣ ਤੇ ਖਾਣ-ਪੀਣ ਦੇ ਰਸਾਂ-ਕਸਾਂ ਰਾਹੀਂ ਹੀ ਅਜਾਈਂ ਗਵਾਉਂਦਾ ਰਹਿੰਦਾ ਹੈ:

**ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥**
**ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ॥**

*(ਕੇਦਾਰਾ ਕਬੀਰ ਜੀਉ ਕੀ, ਅੰਗ ੧੧੨੩)*

ਪਰ, ਜਦੋਂ ਇਸ ਜੀਵ ਨੂੰ ਸਿਮਰਨ ਭਜਨ ਕਰਨ ਨਾਲ, ਉਸ ਦੀ ਤ੍ਰਿਕੁਟੀ ਖੁੱਲ੍ਹ ਕੇ ਇਸ ਆਤਮਾ ਦੇ ਵਾਸ ਅਸਥਾਨ, ਦਸਵੇਂ ਦਰ ਦਾ ਪਤਾ ਲੱਗ ਜਾਂਦਾ ਹੈ ਤਾਂ ਫੇਰ ਇਹ ਮਨ ਦੂਜੇ ਵਿਸ਼ੇ-ਵਿਕਾਰਾਂ ਵੱਲੋਂ ਹਟ ਕੇ ਪ੍ਰਭੂ-ਪਿਆਰ ਵਿਚ ਖੀਵਾ ਹੋ ਕੇ ਪ੍ਰਭੂ ਦੀਆਂ ਬੇਅੰਤ ਸ਼ਕਤੀਆਂ, ਗੁਣਾਂ, ਦਾਤਾਂ ਤੇ ਬਖ਼ਸ਼ਸ਼ਾਂ ਦੇ ਧੰਨਵਾਦ ਵਿਚ ਲੱਗ ਜਾਂਦਾ ਹੈ। ਅਜਿਹੇ ਜੀਵਾਂ ਨੂੰ ਜਗਤ ਸੰਸਾਰ, ਦੁੱਖਾਂ, ਕਲੇਸ਼ਾਂ ਦਾ ਘਰ ਦਿੱਸਦਾ ਹੈ, ਜਿਸ ਵੱਲੋਂ ਅਜਿਹੇ ਜੀਵ ਪਿਆਰ ਤੋੜ ਕੇ ਪ੍ਰਭੂ-ਚਰਨਾਂ ਨਾਲ ਜੋੜ ਲੈਂਦੇ ਹਨ ਤੇ ਸਦੀਵੀ ਤੌਰ 'ਤੇ ਇਸ ਅਵਸਥਾ ਵਿਚ ਟਿਕੇ ਰਹਿਣ ਲਈ ਬੇਨਤੀਆਂ ਕਰਦੇ ਰਹਿੰਦੇ ਹਨ। ਇਸ ਨਾਮ ਸਿਮਰਨ ਦੀ ਲੋੜ ਤੇ ਉਸ ਦਾ ਫਲ ਜੀਵ-ਮਾਤਰ ਲਈ ਮਹਾਂਪੁਰਸ਼ ਦੱਸਦੇ ਹੋਏ ਸਿੱਖਿਆ ਦਿੰਦੇ ਹਨ ਕਿ ਹੇ ਜੀਵ! ਨਾਮ ਕਿਸੇ ਨੂੰ ਸੁਣਾਵਣ ਜਾਂ ਦੱਸਣ ਵਾਸਤੇ ਨਹੀਂ ਜਪੀਦਾ, ਕਿਉਂਕਿ ਅੰਤਰਜਾਮੀ ਤਾਂ ਪਹਿਲਾਂ ਹੀ ਸਾਡੇ ਪਾਸ ਨੇੜੇ ਤੋਂ ਨੇੜੇ ਬੈਠਾ ਹੈ, ਜਿਸ ਦੀ ਕਿਰਪਾ ਦੁਆਰਾ ਹੀ ਨਾਮ ਜਪਿਆ ਜਾਂਦਾ ਹੈ। ਉਹ ਅਕਾਲ ਪੁਰਖ ਆਪ ਹੀ ਬਖ਼ਸ਼ਸ਼ ਕਰ ਕੇ ਜੀਵ ਦੇ ਅੰਤਹਕਰਣ ਵਿਚ ਮੈਲ ਨੂੰ ਸਾਫ਼ ਕਰਨ ਲਈ ਨਾਮ ਰੂਪੀ ਸਾਬਣ ਬਖ਼ਸ਼ਦਾ ਹੈ। ਜਿਸ ਤਰ੍ਹਾਂ ਸੁਘੜ ਤੀਵੀਆਂ ਗੰਦੇ ਬਸਤਰਾਂ ਨੂੰ ਜਲ ਵਿਚ ਪਾ ਕੇ ਸਾਬਣ ਨਾਲ ਰਗੜ ਕੇ, ਮੈਲ ਉਗਾਲ ਕੇ ਫਿਰ ਖੁੱਲ੍ਹੇ ਪਾਣੀ ਵਿਚ ਪਾ ਕੇ, ਚਿੱਟਾ ਸਫ਼ੈਦ ਕਰ ਦਿੰਦੀਆਂ ਹਨ, ਏਸੇ ਤਰ੍ਹਾਂ ਹੀ ਜਿਨ੍ਹਾਂ ਜੀਵਾਂ 'ਤੇ ਅਕਾਲ ਪੁਰਖ ਕਿਰਪਾ ਕਰਦਾ ਹੈ, ਉਨ੍ਹਾਂ ਦੇ ਮਲੀਨ ਹੋਏ ਅੰਤਹਕਰਣ ਨੂੰ ਸਤਿਗੁਰਾਂ ਰਾਹੀਂ ਬਖ਼ਸ਼ਸ਼ ਕੀਤੇ ਵਾਹਿਗੁਰੂ ਨਾਮ ਰੂਪੀ ਸਾਬਣ ਨਾਲ ਪਹਿਲੇ ਨਾਮ ਜਪਾ ਕੇ, ਚੰਗੀ ਤਰ੍ਹਾਂ ਰਗੜ ਕੇ ਸਾਫ਼ ਕਰਵਾ ਦਿੰਦਾ ਹੈ ਤੇ ਜਦੋਂ ਨਾਮ ਸਿਮਰਨ ਨਾਲ ਮਨ ਦੀ ਮੈਲ ਉਗਲ ਜਾਂਦੀ ਹੈ ਤਾਂ ਫਿਰ ਅਕਾਲ ਪੁਰਖ ਸਤਿਗੁਰਾਂ ਰਾਹੀਂ ਆਪਣੇ ਚਰਨਾਂ ਦਾ ਪਿਆਰ ਬਖ਼ਸ਼ ਕੇ ਖੁੱਲ੍ਹੇ ਜਲ ਦੀ ਤਰ੍ਹਾਂ ਹੰਗਾਲ ਕੇ ਜੀਵ ਦੇ ਅੰਤਹਰਕਣ ਨੂੰ ਪਵਿੱਤਰ ਕਰ ਦਿੰਦਾ ਹੈ। ਜੋ ਜੀਵ ਇਸ ਤਰ੍ਹਾਂ ਸਤਿਗੁਰਾਂ ਦੇ ਲੜ ਲੱਗ ਕੇ, ਆਪਾ ਗਵਾ ਕੇ ਤੇ ਉੱਦਮ ਕਰ ਕੇ ਨਾਮ ਦੀ ਕਮਾਈ ਕਰਦਾ ਰਹੇਗਾ, ਉਹ ਅਵੱਸ਼ ਹੀ ਆਪਣੇ ਜੀਵਨ ਦੇ ਮਨੋਰਥ, ਆਪਣੀ ਵਿਛੜੀ ਆਤਮਾ ਨੂੰ ਮੁੜ ਪਰਮਾਤਮਾ ਵਿਚ ਲੀਨ ਕਰਨ ਬਾਰੇ, ਗੁਰੂ ਕਿਰਪਾ ਦੁਆਰਾ ਸਫਲਤਾ ਪ੍ਰਾਪਤ ਕਰਨ ਦੇ ਯੋਗ ਹੋ ਸਕੇਗਾ।

ਸੰਤ ਬਾਬਾ ਅਤਰ ਸਿੰਘ ਜੀ ਪਾਸ ਸਿੱਖਾਂ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਸਤਿਗੁਰੂ ਸੱਚੇ ਪਾਤਿਸ਼ਾਹ ਆਪਣੀ ਬਖ਼ਸ਼ਸ਼ ਦੀ ਨਜ਼ਰ ਕੇਵਲ ਕੁਝ ਹੀ ਗੁਰਸਿੱਖਾਂ 'ਤੇ ਕਰ ਕੇ ਅਧਿਆਤਮਕ ਗਿਆਨ ਦੀ ਦਾਤ ਬਖ਼ਸ਼ਦੇ ਹਨ, ਇਸ ਤਰ੍ਹਾਂ ਦੀ ਨਦਰਿ ਦੀ ਬਖ਼ਸ਼ਸ਼ ਹਰ ਇਕ ਜਗਿਆਸੂ 'ਤੇ ਕਿਉਂ ਨਹੀਂ ਹੁੰਦੀ? ਤਾਂ ਮਹਾਪੁਰਖਾਂ ਫ਼ੁਰਮਾਇਆ :

**ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ॥**
**ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ॥**

*(ਵਾਰ ਗਉੜੀ ਮ: ੪, ਅੰਗ ੩੦੦)*

ਮਨੁੱਖਾ ਜਨਮ ਧਾਰ ਕੇ ਸਾਰੇ ਮਾਈ ਭਾਈ ਭਾਵੇਂ ਗੁਰੂ ਗਿਆਨ ਦੀ ਪ੍ਰਾਪਤੀ ਲਈ ਚਾਹਵਾਨ ਤਾਂ ਹੁੰਦੇ ਹਨ, ਪਰ ਹਰ ਇਕ ਦੀ ਅਵਸਥਾ ਤੇ ਘਾਲ ਕਮਾਈ ਵਿਚ ਅੰਤਰ ਹੁੰਦਾ ਹੈ। ਜਿਵੇਂ ਕਈ ਸਿਆਣੀਆਂ ਬੀਬੀਆਂ ਪੁਰਾਣੇ ਸਮੇਂ ਵਿਚ ਰਾਤ ਭੋਜਨ ਮਗਰੋਂ ਸਵੇਰ ਲਈ ਮੁੜ ਅੱਗ ਬਾਲਣ ਲਈ, ਰਾਤ ਵੇਲੇ ਹੀ ਸੁਆਹ ਉਪਰ ਫੂਸ, ਗੋਹੇ ਜਾਂ ਲੱਕੜੀਆਂ ਰੱਖ ਕੇ ਤਿਆਰੀ ਕਰ ਲੈਂਦੀਆਂ ਸਨ, ਜੋ ਗਰਮ ਸੁਆਹ ਨਾਲ ਹੋਰ ਸੁੱਕ ਕੇ ਸਵੇਰ ਵੇਲੇ ਕੇਵਲ ਥੋੜ੍ਹੇ ਯਤਨ ਨਾਲ ਹੀ ਅੱਗ ਬਾਲੇ ਜਾਣ ਲਈ ਸਹਾਇਤਾ ਹੋ ਜਾਂਦੀ ਸੀ। ਪਰ ਇਸ ਦੇ ਉਲਟ ਕੁਝ ਸੁਸਤ ਬੀਬੀਆਂ ਰਾਤ ਸਮੇਂ ਤਾਂ ਕੋਈ ਚਾਰਾ-ਜੋਈ ਨਹੀਂ ਸਨ ਕਰਦੀਆਂ, ਪਰ ਸਵੇਰੇ ਉਨ੍ਹਾਂ ਨੂੰ ਫੂਕਾਂ ਮਾਰ ਮਾਰ ਸਿਰ ਖਪਾਉਣ ਉਪਰੰਤ ਬੜੀ ਮੁਸ਼ਕਲ ਨਾਲ ਅੱਗ ਸੁਲਗਾਉਣੀ ਪੈਂਦੀ ਸੀ। ਇਸ ਤਰ੍ਹਾਂ ਜੋ ਜੀਵ ਸਤਿਗੁਰਾਂ ਦੇ ਹੁਕਮ ਅਨੁਸਾਰ, ਹਰ ਸਮੇਂ ਅਗਾਊਂ ਉੱਦਮ ਕਰ ਕੇ ਮਨ ਦੀ ਪ੍ਰਭੂ-ਮਿਲਾਪ ਲਈ ਤਿਆਰੀ ਰੱਖਦੇ ਹਨ, ਉਨ੍ਹਾਂ ਨੂੰ ਇਸ ਯਤਨ ਨਾਲ ਸਤਿਗੁਰ ਦੇ ਚਰਨਾਂ ਦਾ ਨਿੱਘ ਪ੍ਰਾਪਤ ਹੋ ਜਾਂਦਾ ਹੈ ਤੇ ਉਨ੍ਹਾਂ ਦੇ ਅੰਤਹਕਰਣ ਅੰਦਰ ਅਕਾਲ ਪੁਰਖ ਦਾ ਪ੍ਰਕਾਸ਼ ਹੋ ਜਾਂਦਾ ਹੈ। ਦੂਜਿਆਂ 'ਤੇ ਵੀ ਭਾਵੇਂ ਨਿਤ ਹੀ ਸਤਿਗੁਰਾਂ ਦੀ ਨਿਗਾਹ ਪੈਂਦੀ ਰਹਿੰਦੀ ਹੈ ਤਾਂ ਵੀ ਉਨ੍ਹਾਂ ਦੇ ਹਿਰਦੇ ਅੰਦਰ ਪ੍ਰਕਾਸ਼ ਉਨ੍ਹਾਂ ਦੀ ਆਪਣੀ ਘਾਲ ਕਮਾਈ ਤੇ ਮਨ-ਭਾਵਨੀ ਨੂੰ ਮੁਖ ਰੱਖ ਕੇ ਹੀ ਪਵੇਗਾ।

## ਹਉਮੈ, ਨਿੰਦਾ ਤੇ ਦੁਬਿਧਾ

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**

*(ਵਾਰ ਆਸਾ, ਮਹਲਾ ੨, ਅੰਗ ੪੬੬)*

ਅਸੀਂ ਦੂਜਿਆਂ ਦੇ ਔਗੁਣ ਤਾਂ ਵੇਖਦੇ ਹਾਂ, ਪਰ ਆਪਣੇ ਅੰਦਰ ਘੱਟ ਹੀ ਝਾਤ ਮਾਰਦੇ ਹਾਂ। ਹਰ ਜੀਵ ਅੰਦਰ ਜੋ ਆਪੇ ਦੀ ਪਕੜ ਅਤੇ ਦੂਜਿਆਂ ਨਾਲ ਓਪਰਾਪਨ ਹੈ, ਇਹ ਹੀ ਹਉਮੈ ਹੈ। ਹਉਮੈ ਅੰਦਰੋਂ ਤਾਂ ਅਕਾਲ ਪੁਰਖ ਨਾਲੋਂ ਵਿਛੋੜਦੀ ਹੈ ਤੇ ਬਾਹਰ ਜਗਤ ਨਾਲ ਵਿਤਕਰਾ ਪਾਉਂਦੀ ਹੈ। ਅਜਿਹੇ ਜੀਵ ਬਹੁਤ ਘੱਟ ਹੈਨ, ਜਿਨ੍ਹਾਂ ਅੰਦਰ ਹਉਮੈ ਨਹੀਂ, ਜਿਨ੍ਹਾਂ ਨੇ ਆਪ ਸੁਖ ਲੈਣ ਨਾਲੋਂ ਦੂਜਿਆਂ ਨੂੰ ਸੁਖ ਦੇਣਾ ਚੰਗਾ ਸਮਝਿਆ। ਅਜਿਹੇ ਜ਼ੀਵ ਧੰਨ ਹਨ, ਜੋ ਆਪ ਅੰਦਰੋਂ ਸੁੱਚੇ ਤੇ ਉੱਚੇ ਹੋਏ ਤੇ ਹਉਮੈ ਦੇ ਜ਼ੰਜੀਰ ਤੋੜੇ। ਇਹ ਸਰੀਰ

ਹਰਿਮੰਦਰ ਹੈ, ਜੇਕਰ ਇਸ ਵਿਚ ਨਾਮ ਦਾ ਨਿਵਾਸ ਹੋਵੇ। ਨਾਮ ਦਾ ਨਿਵਾਸ ਹੋਣ ਨਾਲ ਹੀ ਹਉਮੈ ਦੂਰ ਹੋ ਜਾਂਦੀ ਹੈ:

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥**
**ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥**
**ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥**
**ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥**
**ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ॥**
**ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥**
**ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥**
**ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥**
**ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥**

*(ਵਡਹੰਸੁ ਮ: ੩, ਅੰਗ ੫੬੦)*

**ਹਉਮੈ ਬੂਝੈ ਤਾ ਦਰੁ ਸੂਝੈ॥** *(ਵਾਰ ਆਸਾ ਮਹਲਾ ੧, ਅੰਗ ੪੬੬)*

**ਹਉਮੈ ਜਾਈ ਤਾ ਕੰਤ ਸਮਾਈ॥**
**ਤਉ ਕਾਮਣਿ ਪਿਆਰੇ ਨਵ ਨਿਧਿ ਪਾਈ॥** *(ਸੂਹੀ ਮ: ੧, ਅੰਗ ੭੫੦)*

ਇਸ ਲਈ ਪਹਿਲਾਂ ਤਾਂ ਜੀਵ ਨੂੰ ਆਪਣੀ ਮਤ ਛੱਡ ਕੇ ਗੁਰਮਤਿ ਅਨੁਸਾਰ ਉਚੇਰੀ ਮਤ ਸਿੱਖਣੀ ਹੈ, ਗੁਰੂ ਵਾਲੇ ਬਣਨਾ ਹੈ ਤਾਂ ਹੀ ਗੁਰੂ ਦੀ ਮਤਿ ਲਏ ਜਾਣ ਦਾ ਅਉਸਰ ਮਿਲ ਸਕੇਗਾ ਤੇ ਆਪਣੇ ਜੀਵਨ ਬਾਰੇ ਅਸਲ ਸੋਝੀ ਮਿਲੇਗੀ। ਪਰਉਪਕਾਰੀ ਬਣਨਾ ਹੈ, ਪਰ ਉਨ੍ਹਾਂ ਜੀਵਾਂ ਵਾਂਗ ਨਹੀਂ, ਜੋ ਪਰਉਪਕਾਰ ਤਾਂ ਕਰਦੇ ਹਨ, ਪਰ ਉਨ੍ਹਾਂ ਦੀ ਸੁਰਤਿ ਖਿੰਡਾਉ ਵਿਚ ਰਹਿੰਦੀ ਹੈ। ਜਿਨ੍ਹਾਂ ਦਾ ਭਲਾ ਕਰਦੇ ਹਨ, ਉਨ੍ਹਾਂ ਵਿਚ ਹੀ ਰੁਝ ਕੇ ਆਪੇ ਤੋਂ ਗਵਾਚ ਜਾਂਦੇ ਹਨ। ਅਸਲ ਵਿਚ ਅਜਿਹੇ ਵਿਅਕਤੀ ਦੂਜਿਆਂ ਨਾਲ ਪਿਆਰ ਨਹੀਂ ਕਰਦੇ, ਸਗੋਂ ਆਪਣੀ ਹਉਮੈ ਨੂੰ ਪਿਆਰ ਕਰਦੇ ਹਨ, ਜੋ ਕੇਵਲ ਲੋਕਾਂ ਦੀ ਵਾਹ ਵਾਹ 'ਤੇ ਪਲਦੀ ਹੈ। ਇਥੇ ਇਹ ਸਮਝ ਲੈਣ ਦੀ ਲੋੜ ਹੈ ਕਿ ਜੋ ਵਿਅਕਤੀ ਗੁਰੂ ਸਿੱਖਿਆ ਦੁਆਰਾ ਕਿਸੇ ਜੀਵ ਨੂੰ ਅਕਾਲ ਪੁਰਖ ਨਾਲ ਜੋੜਦਾ ਹੈ, ਉਹ ਧੰਨਤਾ ਯੋਗ ਹੈ। ਪਰ ਜੋ ਅਕਾਲ ਪੁਰਖ ਦੀ ਸਿੱਖਿਆ ਹਾਸਲ ਕਰ ਕੇ ਕਿਸੇ ਵਿਅਕਤੀ ਨੂੰ ਅਕਾਲ ਪੁਰਖ ਵੱਲੋਂ ਤੋੜ ਕੇ, ਆਪਣੇ ਨਾਲ ਜੋੜਦਾ ਹੈ, ਉਹ ਮੰਦਭਾਗੀ ਆਪਣੇ ਜੀਵਨ ਦਾ ਰਸਤਾ ਭਟਕ ਜਾਂਦਾ ਹੈ। ਇਸ ਤਰ੍ਹਾਂ ਨਹੀਂ, ਕੇਵਲ ਮੈਂ-ਮੇਰੀ ਨੂੰ ਅੰਦਰੋਂ ਕੱਢਣਾ ਹੈ, ਜੋ ਮੂਲ ਰੂਪ ਵਿਚ ਹਉਮੈ ਦਾ ਕਾਰਨ ਹੈ। ਜਿਵੇਂ ਭਗਤ ਰਵਿਦਾਸ ਜੀ ਫ਼ੁਰਮਾਨ ਕਰਦੇ ਹਨ:

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥**

*(ਸੋਰਠਿ ਰਵਿਦਾਸ ਜੀ, ਅੰਗ ੬੫੭)*

ਮੈਂ-ਮੇਰੀ ਨੂੰ ਅਕਾਲ ਪੁਰਖ ਅੱਗੇ ਰੱਖ ਕੇ, ਤੂੰ ਹੈਂ, ਸਭ ਕੁਝ ਤੇਰਾ ਹੈ ਤੇ ਇਸ ਤਰ੍ਹਾਂ ਅਕਾਲ ਪੁਰਖ ਨੂੰ ਆਪਣੇ ਅੰਦਰੋਂ ਜਾਨਣਾ ਹੈ, ਉਸ ਦੇ ਹੁਕਮਾਂ ਵਿਚ ਚੱਲਣਾ ਹੈ। ਉਸ ਦਾ ਹੁਕਮ ਕੇਵਲ ਉਹੀ ਕੰਮ ਕਰਾਉਂਦਾ ਹੈ, ਜੋ ਉਸ ਨੂੰ ਭਾਉਂਦੇ ਹਨ। ਤਾਂ ਤੇ ਸੱਚ ਦੀ ਕਮਾਈ ਕਰ ਕੇ, ਨੇਕ ਕੰਮਾਂ ਲਈ ਖ਼ਰਚ ਕਰ ਕੇ ਅਤੇ ਗੁਰੂ ਅੱਗੇ ਅਰਪਨ ਕਰ ਕੇ ਸਫਲ ਕਰਨੀ ਹੈ, ਅਰਥਾਤ ਅਕਾਲ ਪੁਰਖ ਵਾਹਿਗੁਰੂ ਨੂੰ ਪਿਤਾ ਸਮਝੋ, ਆਪ ਨੂੰ ਬੱਚਾ ਤੇ ਬਾਕੀਆਂ ਨੂੰ ਭਰਾ ਭਾਈ ਸਮਝ ਕੇ ਭਲਿਆਈ ਕਰੋ। ਐਸਾ ਕਰਨ ਵਾਲੇ, ਜੋ ਸ੍ਰਿਸ਼ਟੀ ਦੇ ਹਰ ਜੀਵ ਨਾਲ ਪਿਆਰ ਕਰਦੇ ਹਨ, ਹਉਮੈ ਲਈ ਨਹੀਂ ਕਰਦੇ, ਵਾਹਿਗੁਰੂ ਦੇ ਪ੍ਰੇਮ ਤੇ ਹੁਕਮ ਵਿਚ ਰਹਿ ਕੇ, ਹਰ ਜੀਵ-ਜੰਤੂ, ਪਸ਼ੂ-ਪੰਛੀ ਵਿਚ ਅਕਾਲ ਪੁਰਖ ਪਰਮਾਤਮਾ ਦੀ ਆਤਮਾ ਦੀ ਹੋਂਦ ਨੂੰ ਵੇਖ ਕੇ, ਅਕਾਲ ਪੁਰਖ ਦੀ ਅੰਸ਼ ਜਾਣ ਕੇ ਪ੍ਰੇਮ ਕਰਦੇ ਹਨ ਤੇ ਅਜਿਹੇ ਭਲਿਆਈ, ਨੇਕੀ ਤੇ ਪੁੰਨ ਦੇ ਜੋ ਕਰਮ ਕਰਦੇ ਹਨ, ਉਹ ਅਕਾਲ ਪੁਰਖ ਨੂੰ ਸੌਂਪ ਦਿੰਦੇ ਹਨ, ਇਹ ਕਹਿੰਦੇ ਹੋਏ ਕਿ ਵਾਹਿਗੁਰੂ ! ਆਪ ਹੀ ਸਭ ਕੁਝ ਕਰਵਾ ਰਹੇ ਹੋ। ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਹਉਮੈ ਦੇ ਤਿਆਗਣ ਵਾਲੇ ਮਨੁੱਖ ਨੂੰ ਪ੍ਰਸੰਸਾ ਭਰੀ ਵਡਿਆਈ ਬਖ਼ਸ਼ਦੇ ਹੋਏ ਫ਼ੁਰਮਾਨ ਕਰ ਰਹੇ ਹਨ:

**ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥**
**ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥**

*(ਸਲੋਕ ਮ: ੯, ਅੰਗ ੧੪੨੭)*

**ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥**
**ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ॥**

*(ਸਲੋਕ ਮ: ੯, ਅੰਗ ੧੪੨੭)*

ਸਤਿਗੁਰੂ ਜੀ ਸਾਨੂੰ ਸਮਝਾ ਰਹੇ ਹਨ ਕਿ ਹਉਮੈ ਰਹਿਤ ਮਨੁੱਖ ਨੂੰ ਅਕਾਲ ਪੁਰਖ ਸਭ ਸ੍ਰਿਸ਼ਟੀ ਦੇ ਕਰਤੇ ਬਾਰੇ, ਸੋਝੀ ਪਹਿਚਾਣ ਹੋ ਜਾਂਦੀ ਹੈ ਤੇ ਇਸ ਤਰ੍ਹਾਂ ਅਕਾਲ ਪੁਰਖ ਵਿਚ ਅਭੇਦ ਹੋ ਕੇ ਉਹ ਮੁਕਤ ਹੋ ਜਾਂਦਾ ਹੈ, ਕਿਉਂਕਿ ਜਦੋਂ ਮਨੁੱਖ ਵਿੱਚੋਂ ਹੰਕਾਰ ਦਾ ਪੜਦਾ ਹਟ ਜਾਂਦਾ ਹੈ ਤਾਂ ਫਿਰ ਉਸ ਨੂੰ ਸਭ ਕੁਝ ਪਾਰਬ੍ਰਹਮ ਹੀ ਨਦਰੀ ਆਉਂਦਾ ਹੈ। ਸਭ ਸੰਸਾਰ ਉਸ ਦੀ ਖੇਡ ਦਿੱਸਣ ਲੱਗ ਪੈਂਦੀ ਹੈ ਤੇ ਸੰਸਾਰ ਵਿਚ ਰਹਿੰਦੇ ਹੋਏ ਵੀ ਉਹ ਮਾਣ, ਮੋਹ, ਹੰਕਾਰ, ਮਾਇਆ ਤੋਂ ਨਿਰਲੇਪ ਰਹਿੰਦੇ ਹਨ:

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥**

*(ਗਉੜੀ ਸੁਖਮਨੀ ਮ: ੫, ਅੰਗ ੨੯੫)*

ਅਰਥਾਤ, ਗੁਰ-ਹੁਕਮਾਂ ਅਨੁਸਾਰ ਆਪ ਤਾਂ ਮੁਕਤ ਹੁੰਦੇ ਹੀ ਹਨ, ਬਾਕੀ ਜਗਤ ਦੇ ਜੀਵਾਂ ਨੂੰ ਵੀ ਮੁਕਤ ਕਰਾਉਣ ਵਿਚ ਸਹਾਇਤਾ ਕਰਦੇ ਹਨ। ਪਰ ਇਸ ਤੋਂ ਉਲਟ ਹਉਮੈ ਵਿਚ ਫਸਿਆ ਜੀਵ, ਜੀਵਨ ਵਿਚ ਦੁੱਖਾਂ ਕਸ਼ਟਾਂ ਬਿਨਾਂ ਹੋਰ ਚੰਗਿਆਈਆਂ ਹਾਸਲ ਨਹੀਂ ਕਰ ਸਕਦਾ। ਜਿਵੇਂ ਬਾਂਸ ਚੰਦਨ ਦੇ ਪਾਸ ਰਹਿੰਦਾ ਹੋਇਆ ਵੀ ਸੁਗੰਧ ਨੂੰ ਗ੍ਰਹਿਣ ਨਹੀਂ ਕਰ ਸਕਦਾ, ਏਸੇ ਤਰ੍ਹਾਂ ਹਉਮੈ ਦਾ ਗ੍ਰਸਿਆ ਹੋਇਆ ਜੀਵ ਆਪਣੇ ਆਪ ਨੂੰ ਉੱਚਾ ਕਹਾਉਣਾ ਚਾਹੁੰਦਾ ਹੈ ਅਤੇ ਬਿਨਾਂ ਕਿਸੇ ਗੁਣ ਦੇ ਹੀ ਗੁਣਵਾਨ ਬਣ ਬੈਠਦਾ ਹੈ, ਪਰ ਨਿਰ-ਅਭਿਮਾਨੀ ਹਉਮੈ-ਰਹਿਤ ਮਨੁੱਖ ਸ਼ਾਂਤੀ, ਸੁਖ, ਮਹਾਂ ਅਨੰਦ ਦੇ ਟਿਕਾਉ ਵਿਚ ਅਡੋਲ ਤੇ ਪ੍ਰਸੰਨ-ਚਿਤ ਰਹਿੰਦਾ ਹੈ ਅਤੇ ਜੋ ਕੁਝ ਵੀ ਹੋ ਰਿਹਾ ਹੈ, ਉਸ ਨੂੰ ਅਕਾਲ ਪੁਰਖ ਦਾ ਹੁਕਮ ਸਮਝਦਾ ਹੈ। ਹਉਮੈ ਨੂੰ ਜ਼ਹਿਰ ਦੇ ਤੁੱਲ ਤੇ ਮਹਾਂ ਭਿਅੰਕਰ ਬਿਮਾਰੀ ਸਮਝ ਕੇ ਇਸ ਦਾ ਤਿਆਗ ਕਰਦਾ ਹੈ ਤੇ ਇਸ ਤਰ੍ਹਾਂ ਆਪਣੇ ਜੀਵਨ ਨੂੰ ਸਫਲ ਕਰਦਾ ਹੋਇਆ ਆਪਣਾ ਟਿਕਾਣਾ ਗੁਰੂ ਚਰਨਾਂ ਵਿਚ ਬਣਾ ਲੈਂਦਾ ਹੈ। ਉਹ ਮਾਇਆ ਦੇ ਚੱਕਰ ਵਿਚ ਨਹੀਂ ਪੈਂਦਾ ਤੇ ਕੇਵਲ ਅਕਾਲ ਪੁਰਖ ਦੀ ਰਚਨਾ, ਉਸ ਦੇ ਅਨੇਕਾਂ ਸੁੰਦਰ ਸਰੂਪਾਂ ਦੇ ਦਰਸ਼ਨ ਕਰ ਕਰ ਕੇ ਖ਼ੁਸ਼ ਰਹਿੰਦਾ ਹੈ ਅਤੇ ਜਗਤ ਦੀ ਅਚਰਜ ਲੀਲ੍ਹਾ ਵੇਖ ਵੇਖ ਕੇ ਵਿਸਮਾਦ ਹੁੰਦਾ ਹੈ। ਜਦੋਂ ਅਜਿਹੀ ਸੋਝੀ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਨਾਲ ਕਿਸੇ ਜੀਵ 'ਤੇ ਹੋ ਜਾਂਦੀ ਹੈ ਤਾਂ ਉਹ ਮਨੁੱਖ ਅਗਿਆਨ, ਅੰਧੇਰ, ਪਾਪ-ਸੰਤਾਪ, ਦੁਖ-ਤਕਲੀਫ਼, ਉਪੱਦਰ, ਝਗੜੇ, ਅਸ਼ਾਂਤੀ, ਕਸ਼ਟ ਤੇ ਚਿੰਤਾਵਾਂ ਤੋਂ ਛੁਟਕਾਰਾ ਪਾ ਜਾਂਦਾ ਹੈ ਤੇ ਜਿਸ ਹਉਮੈ ਕਾਰਨ ਅਜਿਹੇ ਦੁਖ ਕਲੇਸ਼ ਜੀਵ ਨੂੰ ਆਉਂਦੇ ਹਨ, ਇਸ ਹਉਮੈ ਰੂਪੀ ਮੈਲ ਨੂੰ ਨਾਮ ਰੂਪੀ ਸਾਬਣ ਵਰਤ ਕੇ ਧੋ ਧੋ ਕੇ ਸਾਫ਼ ਕਰ ਲੈਂਦਾ ਹੈ ਤਾਂ ਇਸ ਤਰ੍ਹਾਂ ਫਿਰ ਉਸ ਨੂੰ ਅਕਾਲ ਪੁਰਖ ਦੇ ਝਲਕਾਰੇ ਮਾਰਦੀ ਜੋਤਿ ਵਿਖਾਈ ਦੇਣ ਲੱਗ ਪੈਂਦੀ ਹੈ। ਜੋ ਜੀਵ ਗੁਰੂ ਹੁਕਮਾਂ ਅਨੁਸਾਰ ਕਰਮ ਕਰ ਰਹੇ ਹਨ, ਉਹ ਹਉਮੈ ਤੋਂ ਬਚ ਜਾਂਦੇ ਹਨ। ਭਗਤ ਕਬੀਰ ਜੀ ਹਉਮੈ ਦੇ ਤਿਆਗ ਬਾਰੇ ਫ਼ੁਰਮਾਉਂਦੇ ਹਨ :

**ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥**
**ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥**
**ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥**
**ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥**
**ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥**
**ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥**

**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥**
**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥**

*(ਸਲੋਕ ਕਬੀਰ ਜੀ, ਅੰਗ ੧੩੭੨)*

ਭਗਤ ਕਬੀਰ ਜੀ ਅਨੁਸਾਰ ਰੋੜੇ ਜਾਂ ਖੇਹ ਵਿਚ ਕੋਈ ਹਉਮੈ ਹੰਕਾਰ ਨਹੀਂ ਹੁੰਦਾ ਤੇ ਲੋਕਾਂ ਵੱਲੋਂ ਲਿਤਾੜੇ ਜਾਣ 'ਤੇ ਵੀ ਕਿਸੇ ਨੂੰ ਕੁਝ ਨਹੀਂ ਕਹਿੰਦੇ। ਤਾਂ ਵੀ ਭਗਤ ਕਬੀਰ ਜੀ ਖ਼ਿਆਲ ਕਰਦੇ ਹਨ ਕਿ ਕਦੇ ਕਦੇ ਰੋੜਾ ਵੀ ਪਾਂਧੀ ਨੂੰ ਪੈਰ ਨਾਲ ਟਕਰਾ ਕੇ ਦੁਖ ਦਿੰਦਾ ਹੈ। ਖੇਹ ਵੀ ਉਡ ਕੇ ਸਰੀਰ ਨੂੰ ਲੱਗ ਕੇ ਮੈਲਾ ਕਰਦੀ ਹੈ। ਪਾਣੀ ਬਾਰੇ ਵੀ ਭਗਤ ਜੀ ਕਹਿ ਰਹੇ ਹਨ ਕਿ ਪਾਣੀ ਹਰ ਪੱਖੋਂ ਮਨੁੱਖਾਂ ਤੇ ਜੀਵ-ਜੰਤੂਆਂ ਲਈ ਜਿੰਦ-ਜਾਨ ਤੇ ਸੁਖਦਾਈ ਹੈ, ਫਿਰ ਵੀ ਇਸ ਦਾ ਸੁਭਾਅ ਕਦੀ ਤੱਤਾ ਤੇ ਕਦੀ ਠੰਢਾ ਹੋ ਜਾਣ ਵਾਲਾ ਹੈ। ਇਸ ਕਰਕੇ ਪਾਣੀ ਨੂੰ ਵੀ ਉੱਚ-ਪਦਵੀ ਨਹੀਂ ਦਿੱਤੀ ਜਾ ਸਕਦੀ। ਅਖ਼ੀਰ ਵਿਚ ਭਗਤ ਜੀ ਨੇ ਉਨ੍ਹਾਂ ਹਰਿ ਜਨਾਂ ਨੂੰ ਉੱਤਮ ਪਦਵੀ ਦੇ ਮਾਲਕ ਕਿਹਾ ਹੈ, ਜੋ ਹਰੀ ਦਾ ਨਾਮ ਸਿਮਰਨ ਕਰ ਕੇ, ਹਰੀ ਦਾ ਹੀ ਰੂਪ ਹੋ ਗਏ ਹਨ। ਸੋ, ਸਾਨੂੰ ਵੀ ਤਾਂ ਇਹੋ ਉਪਦੇਸ਼ ਹੈ ਕਿ ਜੇ ਅਸੀਂ ਵੀ ਦੂਜਿਆਂ ਨਾਲੋਂ ਆਪ ਨੂੰ ਘੱਟ ਅਕਲ ਵਾਲੇ ਸਮਝਾਂਗੇ ਤਾਂ ਹੀ ਕੁਝ ਸਿਖ ਸਕਾਂਗੇ। ਆਤਮਿਕ ਗਿਆਨ ਦੀ ਪ੍ਰਾਪਤੀ ਲਈ ਵਿੱਦਿਆ ਪੜ੍ਹਨੀ ਤੇ ਵਿਚਾਰਨੀ ਪਵੇਗੀ ਤਾਂ ਹੀ ਮਨੁੱਖ ਨੂੰ ਜੀਵਨ ਦੇ ਅਸਲੀ ਮੰਤਵ ਦੀ ਸੋਝੀ ਆ ਸਕੇਗੀ ਤੇ ਜੀਵਨ ਸਫਲ ਹੋ ਸਕੇਗਾ। ਵਿੱਦਿਆ ਵੀ ਕਈ ਭਾਂਤ ਦੀ ਹੈ—ਆਤਮਿਕ ਵਿੱਦਿਆ, ਸਮਾਜਿਕ ਵਿੱਦਿਆ, ਜੋਤਿਸ਼ ਵਿੱਦਿਆ, ਤਾਂਤਰਿਕ ਮੰਤ੍ਰਿਕ ਵਿੱਦਿਆ ਆਦਿਕ। ਪਰ ਸ੍ਰੇਸ਼ਟ ਵਿੱਦਿਆ ਆਤਮਿਕ ਅਵਸਥਾ ਦੀ ਪ੍ਰਾਪਤੀ ਹੈ। ਇਕ ਪੁਰਾਤਨ ਸਾਖੀ ਹੈ ਕਿ ਕਾਂਸ਼ੀ ਤੋਂ ਚਾਰ ਵਿਦਿਆਰਥੀ ਵੱਖ ਵੱਖ ਭਾਂਤ ਦੀ ਵਿੱਦਿਆ ਪੜ੍ਹ ਕੇ ਆਪਣੇ ਆਪਣੇ ਘਰਾਂ ਨੂੰ ਵਾਪਸ ਆ ਰਹੇ ਸਨ। ਰਸਤੇ ਵਿਚ ਕਿਸੇ ਥਾਂ ਉਨ੍ਹਾਂ ਜੰਗਲ ਵਿਚ ਵਿਸ਼ਰਾਮ ਕੀਤਾ। ਦਿਨ ਚੜ੍ਹੇ ਜਦ ਉਹ ਫਿਰ ਆਪਣੇ ਰਸਤੇ ਰਵਾਨਾ ਹੋਣ ਲੱਗੇ ਤਾਂ ਉਨ੍ਹਾਂ ਇਕ ਦੂਜੇ ਪਾਸੋਂ ਪੁੱਛਿਆ ਕਿ ਆਪ ਨੇ ਕਿਹੜੀ ਕਿਹੜੀ ਵਿੱਦਿਆ ਪ੍ਰਾਪਤ ਕੀਤੀ ਹੈ ? ਇਕ ਨੇ ਕਿਹਾ ਕਿ ਮੈਂ ਆਪਣੀ ਵਿੱਦਿਆ ਦੀ ਜਾਣਕਾਰੀ ਨਾਲ ਕੋਈ ਕਿਸੇ ਕਿਸਮ ਦੀ ਹੱਡੀ ਪਈ ਹੋਵੇ ਤਾਂ ਮੈਂ ਦੱਸ ਸਕਦਾ ਹਾਂ ਕਿ ਇਹ ਹੱਡੀ ਕਿਸ ਜੀਵ ਦੀ ਹੈ। ਦੂਜੇ ਨੇ ਕਿਹਾ ਕਿ ਉਹ ਆਪਣੀ ਵਿੱਦਿਆ ਅਨੁਸਾਰ ਅਜਿਹੇ ਜੀਵ ਦੀਆਂ ਸਾਰੀਆਂ ਹੱਡੀਆਂ ਇਕ ਥਾਂ ਇਕੱਠੀਆਂ ਕਰ ਸਕਦਾ ਹੈ। ਤੀਜੇ ਨੇ ਕਿਹਾ ਕਿ ਉਹ ਆਪਣੀ ਵਿੱਦਿਆ ਦੇ ਸਦਕੇ ਉਸ ਜੀਵ ਜਾਂ ਪਸ਼ੂ ਦਾ ਕਲਬੂਤ ਬਣਾ ਸਕਦਾ ਹੈ, ਜਿਸ ਦੀਆਂ ਕਿ ਇਹ ਹੱਡੀਆਂ ਹੋਣ। ਚੌਥੇ ਨੇ ਕਿਹਾ ਕਿ ਉਹ ਆਪਣੀ ਵਿੱਦਿਆ ਨਾਲ ਉਸ ਕਲਬੂਤ ਵਿਚ ਜਾਨ ਪਾ ਸਕਦਾ ਹੈ।

ਏਸੇ ਵਿਚਾਰ ਅਧੀਨ ਉਨ੍ਹਾਂ ਵਿਦਿਆਰਥੀਆਂ ਜੰਗਲ ਵਿਚ ਇਕ ਹੱਡੀ ਤਲਾਸ਼ ਕੀਤੀ ਤੇ ਉਸ 'ਤੇ ਆਪਣੀ ਵਿੱਦਿਆ ਦਾ ਤਜਰਬਾ ਕਰਨਾ ਆਰੰਭ ਕੀਤਾ। ਹੱਡੀ ਨੂੰ ਵੇਖ ਕੇ ਪਹਿਲੇ ਵਿਦਿਆਰਥੀ ਨੇ ਕਿਹਾ ਕਿ ਇਹ ਹੱਡੀ ਕਿਸੇ ਸ਼ੇਰ ਦੀ ਹੈ, ਦੂਜੇ ਨੇ ਆਪਣੀ ਵਿੱਦਿਆ ਅਨੁਸਾਰ ਉਸ ਸ਼ੇਰ ਦੀਆਂ ਸਾਰੀਆਂ ਹੱਡੀਆਂ ਇਕੱਠੀਆਂ ਕਰ ਦਿੱਤੀਆਂ, ਤੀਜੇ ਵਿਦਿਆਰਥੀ ਨੇ ਆਪਣੀ ਵਿੱਦਿਆ ਦੁਆਰਾ ਉਸ ਸ਼ੇਰ ਦਾ ਕਲਬੂਤ ਬਣਾ ਦਿੱਤਾ ਅਤੇ ਚੌਥੇ ਨੇ ਆਪਣੀ ਵਿੱਦਿਆ ਦੁਆਰਾ ਉਸ ਸ਼ੇਰ ਵਿਚ ਜਾਨ ਪਾ ਦਿੱਤੀ। ਜਦ ਸ਼ੇਰ ਵਿਚ ਜਾਨ ਪੈ ਗਈ ਤਾਂ ਉਹ ਝਟ ਉੱਠ ਖਲੋਤਾ ਤੇ ਆਪਣੇ ਸੁਭਾ ਅਨੁਸਾਰ, ਉਸ ਨੇ ਇਨ੍ਹਾਂ ਚੌਹਾਂ ਵਿਦਿਆਰਥੀਆਂ 'ਤੇ ਹਮਲਾ ਕਰ ਦਿੱਤਾ ਤੇ ਇਨ੍ਹਾਂ ਚੌਹਾਂ ਨੂੰ ਹੀ ਮਾਰ ਦਿੱਤਾ।

ਗੁਰਬਾਣੀ ਦਾ ਮਹਾਂਵਾਕ ਹੈ:

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥** *(ਆਸਾ ਮਹਲਾ ੧, ਅੰਗ ੩੫੬)*

ਜੋ ਵੀ ਵਿੱਦਿਆ ਪੜ੍ਹੀ ਗਈ, ਜੇ ਉਸ 'ਤੇ ਵਿਚਾਰ ਨਾ ਕੀਤੀ, ਉਸ ਦੇ ਫਲਸਰੂਪ ਨਤੀਜੇ ਨੂੰ ਸਮਝਣ ਦਾ ਯਤਨ ਨਾ ਕੀਤਾ ਤਾਂ ਫਿਰ ਉਹ ਵਿੱਦਿਆ ਸੁਖਦਾਈ ਕਿਵੇਂ ਹੋਵੇਗੀ ? ਜੇ ਇਹ ਵਿਦਿਆਰਥੀ ਪਹਿਲਾਂ ਵਿਚਾਰ ਕਰ ਲੈਂਦੇ ਕਿ ਸ਼ੇਰ ਜੀਉਂਦਾ ਹੋ ਕੇ ਉਨ੍ਹਾਂ ਲਈ ਜਾਨ-ਲੇਵਾ ਸਾਬਤ ਹੋ ਸਕਦਾ ਹੈ ਤਾਂ ਫਿਰ ਉਹ ਅਜਿਹਾ ਕਰਨ ਤੋਂ ਪਹਿਲਾਂ ਆਪਣੇ ਬਚਾਉ ਦਾ ਵੀ ਕੁਝ ਪ੍ਰਬੰਧ ਕਰ ਲੈਂਦੇ। ਪਰ ਅਜਿਹੀ ਅਧੂਰੀ ਵਿੱਦਿਆ ਹੀ ਜੀਵਾਂ ਨੂੰ ਸੁਖ ਦੀ ਥਾਂ ਦੁਖ ਵਿਚ ਧੱਕ ਰਹੀ ਹੈ। ਅਸੀਂ ਆਤਮਿਕ ਵਿੱਦਿਆ ਨੂੰ ਛੱਡ ਕੇ ਦੂਜੀ ਭਾਂਤ ਭਾਂਤ ਦੀ ਵਿੱਦਿਆ ਦਾ ਸਹਾਰਾ ਤੱਕਦੇ ਹਾਂ ਤੇ ਆਪਣੇ ਜੀਵਨ ਨੂੰ ਸਫਲ ਕਰਨ ਦੀ ਥਾਂ ਅਸਫਲ ਬਣਾ ਲੈਂਦੇ ਹਾਂ। ਕੇਵਲ ਇਕ ਆਤਮਿਕ ਵਿੱਦਿਆ ਹੀ ਹੈ, ਜੋ ਜੀਵ ਨੂੰ ਅਸਲੀ ਸੇਧ ਦੇ ਕੇ ਇਸ ਭਵਸਾਗਰ ਤੋਂ ਪਾਰ ਕਰ ਸਕਦੀ ਹੈ।

ਸੰਸਾਰਕ ਮਾਇਆ ਵੀ ਹਉਮੈ ਦਾ ਇਕ ਅੰਸ਼ ਹੈ, ਜਿਸ ਦਾ ਹਰ ਜੀਵ 'ਤੇ ਪ੍ਰਭਾਵ ਹੈ। ਅਸਲ ਵਿਚ ਮਾਇਆ ਨਾਂ ਭੁਲੇਵੇਂ ਦਾ ਹੈ। ਧਨ ਦੌਲਤ ਨੂੰ ਮੁਖ ਤੌਰ 'ਤੇ ਇਸ ਲਈ ਮਾਇਆ ਆਖਿਆ ਜਾਂਦਾ ਹੈ, ਕਿਉਂਕਿ ਇਹ ਜੀਵ ਨੂੰ ਆਪਣੇ ਸੁੱਖਾਂ ਵਿਚ ਰੀਝਾ ਲੈਂਦੀ ਹੈ ਤੇ ਕਹਿੰਦੀ ਹੈ ਕਿ ਸਾਰੀ ਜੀਵਨ-ਸੱਤਿਆ ਉਸ ਦੀ ਹੀ ਚੱਲ ਰਹੀ ਹੈ। ਪਰ ਧਨ ਦੌਲਤ ਤੋਂ ਛੁੱਟ, ਕੁਟੰਬ ਵੀ ਮਾਇਆ ਹੈ, ਜੋ ਜੀਵਾਂ ਨੂੰ ਮੋਹ ਦੇ ਭੁਲੇਵੇਂ ਵਿਚ ਪਾ ਦਿੰਦਾ ਹੈ। ਇੱਜ਼ਤ ਤੇ ਤਾਕਤ ਵੀ ਮਾਇਆ ਅਰਥਾਤ ਹਉਮੈ ਦੇ ਰੂਪ ਹਨ। ਸੰਸਾਰੀ ਵਿੱਦਿਆ ਵੀ ਮਾਇਆ ਦਾ ਭੁਲੇਵਾਂ ਪਾ ਕੇ ਹਉਮੈ ਨੂੰ ਪ੍ਰਗਟ ਕਰਦੀ ਹੈ। ਮਨ ਨੂੰ ਬੇ-ਸਮਝੀ ਦੀ ਨੀਂਦ ਤੋਂ ਜਗਾਉਣ ਲਈ ਪੜ੍ਹਨਾ ਬਹੁਤ ਚੰਗਾ ਹੈ, ਪਰ ਸੰਸਾਰੀ ਜੀਵ

ਵਿੱਦਿਆ ਪੜ੍ਹ ਕੇ, ਬੁੱਧੀ ਨੂੰ ਉੱਚਾ ਨਹੀਂ ਕਰਦੇ, ਸਗੋਂ ਦੌਲਤ ਕਮਾਉਣ ਦਾ ਸਾਧਨ ਸਮਝ ਕੇ ਧਨਵਾਨ ਬਣਨ ਦੀ ਇੱਛਾ ਰੱਖਦੇ ਹੋਏ ਹਉਮੈ ਦਾ ਰੂਪ ਧਾਰਨ ਕਰ ਲੈਂਦੇ ਹਨ। ਕੁਝ ਜੀਵ ਪਰਮਾਰਥ ਦੀ ਵਿੱਦਿਆ ਪੜ੍ਹ ਕੇ ਪਰਮਾਰਥ ਦੇ ਪੜਦੇ ਵਿਚ ਹਉਮੈ ਨੂੰ ਅਪਨਾ ਲੈਂਦੇ ਹਨ। ਅਸਲ ਵਿਚ ਇਸ ਤਰ੍ਹਾਂ ਦੀ ਸਭ ਮਾਇਆ ਤੇ ਵਿੱਦਿਆ ਜੋ ਜੀਵ ਨੂੰ ਆਪਣੇ ਆਪ ਨੂੰ ਜਣਾਉਣ ਅਤੇ ਗਰਬ ਵਿਚ ਫਸਾ ਕੇ ਅਗਲੀ ਤਰੱਕੀ 'ਤੇ ਚੱਲਣ ਤੋਂ ਰੋਕਦੀ ਹੈ, ਸਭ ਹਉਮੈ ਹੈ। ਕੇਵਲ ਮਹਾਂਪੁਰਸ਼, ਸੰਤ ਮਹਾਤਮਾ ਹੀ ਇਸ ਹਉਮੈ ਤੋਂ ਬਚੇ ਹਨ। ਸੋ, ਅਜਿਹੀ ਮਾਇਆ ਜਾਂ ਵਿੱਦਿਆ ਜਿਸ ਦੇ ਹਾਸਲ ਕੀਤਿਆਂ ਜੀਵ ਆਪਣੇ ਅਸਲੀ ਆਸ਼ੇ ਤੋਂ ਭਟਕ ਕੇ ਸੰਸਾਰੀ ਬੰਧਨਾਂ ਵਿਚ ਫਸ ਜਾਂਦਾ ਹੈ, ਉਸ ਤੋਂ ਸਾਵਧਾਨ ਰਹਿ ਕੇ ਵਿਚਰਨਾ ਹੈ ਤਾਂ ਹੀ ਕੋਈ ਜੀਵ ਅਕਾਲ ਪੁਰਖ ਦੀ ਦਇਆ-ਦ੍ਰਿਸ਼ਟੀ ਦੀ ਨਦਰਿ ਆਪਣੇ ਵੱਲ ਖਿੱਚ ਸਕੇਗਾ।

ਕੁਝ ਮਹਾਂਪੁਰਸ਼ ਲੰਬੀ ਉਮਰ ਤਕ ਕਰੜੀ ਤਪੱਸਿਆ ਕਰ ਕੇ ਰਿੱਧੀਆਂ-ਸਿੱਧੀਆਂ ਪ੍ਰਾਪਤ ਕਰ ਕੇ ਫੇਰ ਵੀ ਹਉਮੈ ਦਾ ਤਿਆਗ ਨਹੀਂ ਕਰ ਸਕਦੇ। ਅਕਾਲ ਪੁਰਖ ਦੀ ਬਖ਼ਸ਼ਸ਼ ਤਾਂ ਕਿਸੇ ਵੱਡੀ ਉਮਰ ਵਾਲੇ ਜਾਂ ਛੋਟੀ ਉਮਰ ਵਾਲੇ 'ਤੇ ਹੋ ਜਾਣ ਦਾ ਸਵਾਲ ਨਹੀਂ, ਇਹ ਕਿਸੇ 'ਤੇ ਵੀ ਹੋ ਸਕਦੀ ਹੈ, ਜਿਸ 'ਤੇ ਅਕਾਲ ਪੁਰਖ ਦੀ ਨਦਰਿ ਹੋ ਜਾਂਦੀ ਹੈ, ਉਹ ਜੀਵ ਵਡਭਾਗੀ ਹੈ। ਗੁਰੂ ਸਾਹਿਬ ਦਾ ਹੁਕਮ ਮੰਨਣ ਨਾਲ ਹੀ ਹਉਮੈ ਜਾਵੇਗੀ। ਨਦੀ ਨੇ ਸਮੁੰਦਰ ਪਾਸੋਂ ਕੁਝ ਮੰਗਣਾ ਨਹੀਂ, ਆਪ ਹੀ ਸਮੁੰਦਰ ਵਿਚ ਜਾ ਮਿਲਣਾ ਹੈ ਤੇ ਨਦੀ ਤੋਂ ਸਮੁੰਦਰ ਰੂਪ ਹੋ ਜਾਣਾ ਹੈ। ਇਵੇਂ ਹੀ ਗੁਰੂ ਦੇ ਸਿੱਖ ਨੇ ਕੇਵਲ ਆਪਾ ਤਿਆਗ ਦੇਣਾ ਹੈ:

**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥**

*(ਧਨਾਸਰੀ ਕਬੀਰ ਜੀ, ਅੰਗ ੬੯੨)*

ਤੇ ਸਤਿਗੁਰੂ ਵਿਚ ਅਭੇਦ ਹੋ ਕੇ ਨਿਰੰਕਾਰ ਦੀ ਜੋਤਿ ਵਿਚ ਜਾ ਮਿਲਣਾ ਹੈ। ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਦੇ ਉਪਦੇਸ਼ ਦਾ ਤਰੀਕਾ ਅਨੋਖਾ ਹੀ ਸੀ, ਰਾਜੇ ਸ਼ਿਵ ਨਾਭ ਪਾਸ ਗਏ ਅਤੇ ਰਾਜੇ ਦਾ ਸੁੱਕਾ ਬਾਗ਼ ਹਰਿਆ ਕੀਤਾ। ਰਾਜੇ ਨੂੰ ਪਤਾ ਲੱਗਾ ਤਾਂ ਤੁਰੰਤ ਦਰਸ਼ਨਾਂ ਲਈ ਪੁੱਜਾ। ਯਥਾ-ਸ਼ਕਤ ਮਾਇਆ, ਹੀਰੇ ਲਾਲ ਜਵਾਹਰਾਤ ਸਤਿਗੁਰਾਂ ਪਾਸ ਭੇਟਾ ਕੀਤੇ, ਪਰ ਸਤਿਗੁਰਾਂ ਕਿਹਾ ਕਿ ਹੇ ਰਾਜਾ! ਇਹ ਤਾਂ ਸਭ ਨਾਸ਼ਵਾਨ ਵਸਤੂਆਂ ਹਨ, ਆਪਣੀ ਕੋਈ ਵਸਤੂ ਦੇਹ। ਰਾਜੇ ਨੇ ਕਿਹਾ ਕਿ ਸਭ ਰਾਜ ਭਾਗ ਮੇਰਾ ਹੈ, ਜੋ ਕਹੁ ਮੈਂ ਦਿੰਦਾ ਹਾਂ। ਸਤਿਗੁਰਾਂ ਕਿਹਾ ਕਿ ਜੇ ਰਾਜ ਭਾਗ ਤੇਰਾ ਹੁੰਦਾ ਤਾਂ ਤੇਰੇ ਪਾਸ ਹੁੰਦਾ, ਇਹ ਤਾਂ ਪਹਿਲਾਂ ਆਪ ਦੇ ਪਿਤਾ ਦਾ ਸੀ, ਉਹ ਵੀ ਮੇਰਾ ਮੇਰਾ ਕਰਦਾ ਛੱਡ ਗਿਆ।

ਜੇ ਇਸ ਵਿਚ ਉਸ ਦਾ ਕੁਝ ਹੁੰਦਾ ਤਾਂ ਨਾਲ ਲੈ ਜਾਂਦਾ, ਇਥੇ ਕਿਉਂ ਛੱਡ ਗਿਆ ? ਰਾਜੇ ਨੂੰ ਕੁਝ ਸੋਝੀ ਆਈ ਕਿ ਰਾਜ ਮੇਰਾ ਨਹੀਂ, ਇਹ ਖੁੱਸ ਜਾਣ ਵਾਲਾ ਹੈ। ਫਿਰ ਕਿਹਾ ਕਿ ਮਹਾਰਾਜ! ਮੇਰਾ ਤਨ ਆਪ ਪਾਸ ਹਾਜ਼ਰ ਹੈ। ਸਤਿਗੁਰਾਂ ਬਚਨ ਕੀਤਾ ਕਿ ਹੇ ਰਾਜਾ! ਇਹੋ ਜਿਹੇ ਕਈ ਤਨ ਪਹਿਲਾਂ ਵੀ ਤੁਸਾਂ ਪਾਏ ਹਨ, ਜੋ ਤੇਰੇ ਨਾਲ ਨਹੀਂ ਰਹੇ। ਰਾਜਨ! ਅੱਖਾਂ ਮੀਟੋ। ਰਾਜੇ ਨੇ ਅੱਖਾਂ ਮੀਟੀਆਂ ਤਾਂ ਕਈ ਪਿਛਲੇ ਜਨਮਾਂ ਦੇ ਤਨ ਸਤਿਗੁਰਾਂ ਵਿਖਾ ਦਿੱਤੇ। ਹੁਣ ਰਾਜੇ ਦਾ ਮਨ ਮੰਨ ਗਿਆ ਕਿ ਠੀਕ ਤਨ ਵੀ ਮੇਰਾ ਨਹੀਂ। ਫਿਰ ਬੇਨਤੀ ਕੀਤੀ ਕਿ ਮਹਾਰਾਜ! ਮੇਰਾ ਮਨ ਹਾਜ਼ਰ ਹੈ, ਇਹ ਲੈ ਲਉ। ਸਤਿਗੁਰਾਂ ਬਚਨ ਕੀਤਾ ਕਿ ਮਨ ਵੀ ਤੇਰਾ ਨਹੀਂ। ਜੇ ਮਨ ਤੇਰਾ ਹੁੰਦਾ ਤਾਂ ਤੇਰੇ ਪਾਸ ਹੁੰਦਾ। ਤੂੰ ਇਥੇ ਬੈਠਾ ਹੈਂ, ਮਨ ਤੇਰਾ ਦੇਸਾਂ-ਦੇਸਾਂਤਰਾਂ ਵਿਚ ਫਿਰ ਰਿਹਾ ਹੈ, ਰਾਜ-ਭਾਗ ਦੇ ਕੰਮਾਂ ਵਿਚ ਰੁੱਝਾ ਹੋਇਆ ਹੈ। ਸੋ, ਇਸ ਲਈ ਮਨ ਵੀ ਤੇਰਾ ਨਹੀਂ। ਰਾਜਾ ਬੈਰਾਗ ਅਵਸਥਾ ਵਿਚ ਆ ਕੇ ਰੋਣ ਲੱਗਾ ਤੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਆਪ ਨੂੰ ਹੋਰ ਕੀ ਦੇਵਾਂ ? ਸਤਿਗੁਰਾਂ ਬਚਨ ਕੀਤਾ ਕਿ ਰਾਜਨ, ਜੋ ਤੁਸੀਂ ਕਹਿ ਰਹੇ ਹੋ 'ਮੈਂ' ਕੀ ਦੇਵਾਂ, ਤੁਸੀਂ ਸਾਨੂੰ ਆਪਣੀ 'ਮੈਂ' ਦੇ ਦੇਵੋ, ਫਿਰ ਆਪ ਦਾ ਭਲਾ ਹੋ ਜਾਵੇਗਾ। ਰਾਜਾ ਚਰਨਾਂ 'ਤੇ ਡਿੱਗ ਪਿਆ ਤੇ ਕਿਹਾ ਕਿ ਮਹਾਰਾਜ! ਮੈਂ ਤੇਰਾ, ਮੈਂ ਤੇਰਾ, ਮੈਂ ਤੇਰਾ। ਸਤਿਗੁਰਾਂ ਨੇ ਫੜ ਲਿਆ, ਰਾਜਾ ਮੈਂ ਫੇਰ ਭੁੱਲ ਗਿਆ ਤੇਰਾ, ਤੇਰਾ, ਤੇਰਾ, ਸਭ ਕੁਝ ਤੇਰਾ :

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥**

*(ਸਲੋਕ ਕਬੀਰ ਜੀ, ਅੰਗ ੧੩੭੫)*

ਸਤਿਗੁਰਾਂ ਬਚਨ ਕੀਤਾ ਕਿ ਹੇ ਰਾਜਾ! ਤੇਰਾ ਸਿਰ ਕੱਟ ਲਈਏ, ਹੁਣ ਤੂੰ ਸਾਡਾ ਜੁ ਹੋ ਗਿਆ। ਰਾਜੇ ਨੇ ਬੇਨਤੀ ਕੀਤੀ ਕਿ ਪਾਤਿਸ਼ਾਹ! ਸਿਰ ਵੀ ਤੇਰਾ, ਹੱਥ ਵੀ ਤੇਰਾ, ਜਿਵੇਂ ਆਪ ਦੀ ਰਜ਼ਾ। ਸਤਿਗੁਰਾਂ ਮਿਹਰ ਕੀਤੀ :

**ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥**

*(ਵਾਰ ਆਸਾ ਮ: ੧, ਅੰਗ ੪੭੩)*

ਤੇ ਰਾਜੇ ਨੂੰ ਹੁਕਮ ਕੀਤਾ ਕਿ ਉੱਠੋ, ਜਾਉ, ਹੁਣ ਰਾਜ ਕਰੋ। ਰਾਜੇ ਨੇ ਬੇਨਤੀ ਕੀਤੀ ਕਿ ਮਹਾਰਾਜ! ਹੁਣ ਰਾਜ ਕਿਥੇ, ਰਾਜ ਕਰਨ ਵਾਲਾ ਤਾਂ ਵਿਚ ਰਿਹਾ ਹੀ ਨਹੀਂ। ਸਤਿਗੁਰਾਂ ਬਚਨ ਕੀਤਾ ਕਿ ਤੂੰ ਵੀ ਸਾਡਾ ਤੇ ਰਾਜ ਵੀ ਸਾਡਾ, ਤੇਰਾ ਮਨ ਤੇ ਤੂੰ ਵੀ ਹੁਣ ਸਾਡਾ ਹੋ ਗਿਆ ਹੈਂ। ਤੇਰਾ ਆਪਣਾ ਕੁਝ ਨਹੀਂ ਰਿਹਾ। ਜਾਹ, ਹੁਣ ਅਕਾਲ ਪੁਰਖ ਦਾ ਦਿੱਤਾ ਰਾਜ ਸਮਝ ਕੇ ਸੇਵਾ ਕਰ। ਹੁਣ ਉਹ ਰਾਜਾ ਰਾਜ ਕਰਦਾ ਕਹਿ ਰਿਹਾ ਹੈ ਕਿ ਸਤਿਗੁਰੂ ਜੀ! ਰਾਜ ਵੀ ਤੇਰਾ,

ਹਾਥੀ ਘੋੜੇ ਵੀ ਤੇਰੇ, ਤੇਰਾ ਦਿੱਤਾ ਖਾਂਦਾ ਹਾਂ, ਤੇਰਾ ਦਿੱਤਾ ਪਹਿਨਦਾ ਹਾਂ, ਜੋ ਕਰਾਵੇਂ, ਸੋ ਕਰਦਾ ਹਾਂ:

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥** *(ਬਿਲਾਵਲੁ ਮ: ੫, ਅੰਗ ੮੨੭)*

ਸਤਿਗੁਰੂ ਸਾਡੇ 'ਤੇ ਵੀ ਏਸੇ ਤਰ੍ਹਾਂ ਬਖ਼ਸ਼ਸ਼ ਕਰ ਕੇ ਹਉਮੈ ਦੀ 'ਮੈਂ' ਕੱਢ ਦੇਣ ਤਾਂ ਜੋ ਸਾਡਾ ਵੀ ਭਲਾ ਹੋ ਜਾਵੇ।

ਪਰਾਈ ਨਿੰਦਾ ਤੋਂ ਵੀ ਬਚਣਾ ਹੈ, ਕਿਉਂਕਿ ਜਿਸ ਦੀ ਨਿੰਦਾ ਕੀਤੀ ਜਾਵੇ, ਉਸ ਦਾ ਤਾਂ ਭਲਾ ਹੋ ਸਕਦਾ ਹੈ, ਪਰ ਨਿੰਦਾ ਕਰਨ ਵਾਲੇ ਦਾ ਭਲਾ ਨਹੀਂ ਹੋਵੇਗਾ:

**ਨਿੰਦਕੁ ਐਸੇ ਹੀ ਝਰਿ ਪਰੀਐ॥**
**ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ॥**
**ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ॥**
**ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥**
**ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ**
**ਹਰਿ ਜਨ ਸਿਉ ਬਾਦੁ ਉਠਰੀਐ॥**
**ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ॥**

*(ਬਿਲਾਵਲੁ ਮ: ੫, ਅੰਗ ੮੨੩)*

ਭਗਤ ਕਬੀਰ ਜੀ ਤਾਂ ਕਹਿ ਰਹੇ ਹਨ ਕਿ ਮੇਰੀ ਨਿੰਦਾ ਕਰੋ, ਨਿੰਦਾ ਕਰਨ ਨਾਲ ਨਿੰਦਕ ਸਾਡੇ ਕੱਪੜੇ ਧੋਵੇਗਾ, ਨਿੰਦਾ ਸਾਡਾ ਉਧਾਰ ਕਰੇਗੀ, ਨਿੰਦਕ ਡੁੱਬੇਗਾ, ਪਰ ਜਿਸ ਦੀ ਰਿਦੈ ਸੁਧ ਨਿੰਦਾ ਹੋਵੇ, ਉਹ ਭਵਸਾਗਰ ਨੂੰ ਪਾਰ ਕਰ ਜਾਵੇਗਾ:

**ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥**
**ਨਿੰਦਾ ਜਨ ਕਉ ਖਰੀ ਪਿਆਰੀ॥**
**ਨਿੰਦਾ ਬਾਪੁ ਨਿੰਦਾ ਮਹਤਾਰੀ॥**
**ਨਿੰਦਾ ਹੋਇ ਤ ਬੈਕੁੰਠਿ ਜਾਈਐ॥**
**ਨਾਮੁ ਪਦਾਰਥੁ ਮਨਹਿ ਬਸਾਈਐ॥**
**ਰਿਦੈ ਸੁਧ ਜਉ ਨਿੰਦਾ ਹੋਇ॥**
**ਹਮਰੇ ਕਪਰੇ ਨਿੰਦਕੁ ਧੋਇ॥**
**ਨਿੰਦਾ ਕਰੈ ਸੁ ਹਮਰਾ ਮੀਤੁ॥**
**ਨਿੰਦਕ ਮਾਹਿ ਹਮਾਰਾ ਚੀਤੁ॥**
**ਨਿੰਦਕੁ ਸੋ ਜੋ ਨਿੰਦਾ ਹੋਰੈ॥**
**ਹਮਰਾ ਜੀਵਨੁ ਨਿੰਦਕੁ ਲੋਰੈ॥**
**ਨਿੰਦਾ ਹਮਰੀ ਪ੍ਰੇਮ ਪਿਆਰੁ॥**
**ਨਿੰਦਾ ਹਮਰਾ ਕਰੈ ਉਧਾਰੁ॥**

**ਜਨ ਕਬੀਰ ਕਉ ਨਿੰਦਾ ਸਾਰੁ ॥**
**ਨਿੰਦਕੁ ਡੂਬਾ ਹਮ ਉਤਰੇ ਪਾਰਿ ॥** *(ਗਉੜੀ ਕਬੀਰ ਜੀ, ਅੰਗ ੩੩੯)*

**ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ ॥**
**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥**
*(ਸੂਹੀ ਮ: ੩, ਅੰਗ ੭੫੫)*

ਸਤਿਗੁਰਾਂ ਜੋ ਸ਼ਬਦ 'ਕਿਸੈ' ਵਰਤਿਆ ਹੈ, ਉਸ ਵਿਚ ਸਭ ਜੀਵ ਆ ਜਾਂਦੇ ਹਨ। ਜੇ ਅਸੀਂ ਕਿਸੇ ਮਾੜੇ ਦੀ ਵੀ ਨਿੰਦਾ ਕਰਾਂਗੇ ਤਾਂ ਸਾਡਾ ਨਿੰਦਾ ਕਰਨ ਦਾ ਸੁਭਾ ਵੀ ਬਣ ਸਕਦਾ ਹੈ। ਇਸ ਲਈ ਨਿੰਦਾ ਕਰਨ ਦਾ ਸੁਭਾ ਹੀ ਚੰਗਾ ਨਹੀਂ। ਕਿਸੇ ਦੀ ਵੀ ਨਿੰਦਾ ਕਰਨੀ ਭਲੀ ਗੱਲ ਨਹੀਂ। ਸਤਿਗੁਰਾਂ ਨਿੰਦਕ ਨੂੰ 'ਮਨਮੁਖ' ਕਿਹਾ ਹੈ, ਤਾਂ ਤੇ ਨਿੰਦਾ ਤੋਂ ਬਚਣ ਦਾ ਯਤਨ ਕਰੋ ਜੀ। ਸਾਡਾ ਸਿਮਰਨ ਭਜਨ ਇਸ ਤਰ੍ਹਾਂ ਸਫਲ ਹੋਵੇਗਾ, ਜੇ :

**ਕੁਬੁਧਿ ਡੂਮਣੀ ਕੁਦਇਆ ਕਸਾਇਣਿ**
**ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥**
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥**
*(ਵਾਰ ਸਿਰੀਰਾਗ ਮ: ੧, ਅੰਗ ੯੧)*

ਅਰਥਾਤ, ਕੁਬੁਧਿ ਭੈੜੀ ਬੁਧਿ ਰੂਪੀ ਡੂਮਣੀ, ਕੁਦਇਆ ਰੂਪੀ ਕਸਾਇਣ (ਕਸਾਈ), ਪਰਨਿੰਦਾ ਰੂਪੀ ਚੂਹੜੀ ਅਤੇ ਚੰਡਾਲ ਰੂਪੀ ਕ੍ਰੋਧ, ਜੇ ਇਹ ਚਾਰੇ ਸਾਡੇ ਅੰਦਰ ਵਿਚਰ ਰਹੇ ਹਨ ਤਾਂ ਕਾਰ ਕੱਢ ਕੇ ਉਸ ਦੇ ਅੰਦਰ ਬੈਠ ਕੇ ਸਿਮਰਨ ਭਜਨ ਕਰਨ ਲਈ ਕਾਰ ਕੱਢੀ ਕੀ ਕਰੇਗੀ ? ਕਾਰ ਤਾਂ ਬਾਹਰ ਤੋਂ ਬਚਾਉਣ ਲਈ ਹੈ, ਪਰ ਜਦੋਂ ਅੰਦਰ ਬੈਠਦਿਆਂ ਹੀ ਉਪਰੋਕਤ ਚਾਰੇ ਇੱਲਤਾਂ ਨਾਲ ਹੀ ਬੈਠ ਗਈਆਂ ਤਾਂ ਉਨ੍ਹਾਂ ਪਾਸੋਂ ਕਿਵੇਂ ਬਚਿਆ ਜਾਵੇਗਾ ? ਤਾਂ ਤੇ ਇਨ੍ਹਾਂ ਨੂੰ ਆਪਣੇ ਅੰਦਰੋਂ ਬਾਹਰ ਕੱਢ ਦੇਣ 'ਤੇ ਹੀ ਅਗਲੀ ਪ੍ਰਗਤੀ ਹੋ ਸਕੇਗੀ।

ਪੰਚਮ ਪਾਤਿਸ਼ਾਹ ਭੈਰਉ ਰਾਗ ਵਿਚ ਫ਼ੁਰਮਾਨ ਕਰ ਰਹੇ ਹਨ :

**ਨਿੰਦਕ ਕਉ ਫਿਟਕੇ ਸੰਸਾਰੁ ॥**
**ਨਿੰਦਕ ਕਾ ਝੂਠਾ ਬਿਉਹਾਰੁ ॥**
**ਨਿੰਦਕ ਕਾ ਮੈਲਾ ਆਚਾਰੁ ॥**
**ਦਾਸ ਅਪੁਨੇ ਕਉ ਰਾਖਨਹਾਰੁ ॥੧॥**
**ਨਿੰਦਕੁ ਮੁਆ ਨਿੰਦਕ ਕੈ ਨਾਲਿ ॥**
**ਪਾਰਬ੍ਰਹਮ ਪਰਮੇਸਰਿ ਜਨ ਰਾਖੇ**
**ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ਰਹਾਉ॥**
**ਨਿੰਦਕ ਕਾ ਕਹਿਆ ਕੋਇ ਨ ਮਾਨੈ ॥**
**ਨਿੰਦਕ ਝੂਠੁ ਬੋਲਿ ਪਛੁਤਾਨੇ ॥**

ਹਾਥ ਪਛੋਰਹਿ ਸਿਰੁ ਧਰਨਿ ਲਗਾਹਿ ॥
ਨਿੰਦਕ ਕਉ ਦਈ ਛੋਡੈ ਨਾਹਿ ॥੨॥
ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥
ਨਿੰਦਕ ਕਉ ਲਾਗੈ ਦੁਖ ਸਾਂਗੈ ॥
ਬਗੁਲੇ ਜਿਉ ਰਹਿਆ ਪੰਖ ਪਸਾਰਿ ॥
ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥੩॥
ਅੰਤਰਜਾਮੀ ਕਰਤਾ ਸੋਇ ॥
ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥
ਹਰਿ ਕਾ ਦਾਸੁ ਸਾਚਾ ਦਰਬਾਰਿ ॥
ਜਨ ਨਾਨਕ ਕਹਿਆ ਤਤੁ ਬੀਚਾਰਿ ॥੪॥

*(ਭੈਰਉ ਮ: ੫, ਅੰਗ ੧੧੫੧-੫੨)*

ਨਿੰਦਕ ਨੂੰ ਸੰਸਾਰ ਵਿਚ ਫਿਟਕਾਰਾਂ ਪੈਂਦੀਆਂ ਹਨ, ਉਸ ਦਾ ਕਿਹਾ ਕੋਈ ਨਹੀਂ ਮੰਨਦਾ ਤੇ ਅਖ਼ੀਰ ਝੂਠ ਬੋਲ ਕੇ ਉਸ ਨੂੰ ਪਛਤਾਉਣਾ ਪੈਂਦਾ ਹੈ। ਪੰਚਮ ਪਾਤਿਸ਼ਾਹ ਇਸ ਸ਼ਬਦ ਵਿਚ ਆਪਣੇ ਵਿਚਾਰਾਂ ਦਾ ਤੱਤ ਕੱਢ ਕੇ ਸਾਨੂੰ ਉਪਦੇਸ਼ ਦੇ ਰਹੇ ਹਨ। ਭਗਤ ਰਵਿਦਾਸ ਜੀ ਵੀ ਉਪਦੇਸ਼ ਕਰ ਰਹੇ ਹਨ ਕਿ ਹੇ ਭਾਈ! ਜੇ ਕੋਈ ਅਨੇਕ ਭਾਂਤ ਦੇ ਪੁੰਨ-ਦਾਨ ਕਰੇ, ਅਠਸਠਿ ਤੀਰਥ ਨ੍ਹਾਵੇ, ਪਾਠ ਪੂਜਾ ਕਰੇ, ਵੇਦਾਂ ਸਿਮਰਤੀਆਂ ਦਾ ਪਾਠ ਪੜ੍ਹੇ, ਸੁਣੇ, ਯੱਗ ਕਰੇ ਅਤੇ ਅਨੇਕਾਂ ਕਿਸਮਾਂ ਦੇ ਦਾਨ ਕਰੇ, ਪਰ ਜੇ ਉਹ ਨਿੰਦਾ ਕਰੇਗਾ ਤਾਂ ਉਸ ਦੇ ਸਭ ਚੰਗੇ ਕੰਮ ਵਿਨਾਸ਼ ਹੋ ਜਾਣਗੇ ਤੇ ਅਖ਼ੀਰ ਵਿਚ ਉਸ ਨੂੰ ਨਰਕ ਵਿਚ ਹੀ ਜਾਣਾ ਪਵੇਗਾ:

ਜੇ ਓਹੁ ਅਠਸਠਿ ਤੀਰਥ ਨ੍ਾਵੈ ॥
ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥
ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥
ਸਰਪਰ ਜਾਨਹੁ ਨਰਕ ਹੀ ਪਰੈ ॥੧॥ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥
ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥
ਕਰੈ ਨਿੰਦ ਕਵਨੈ ਨਹੀ ਗੁਨੈ ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥
ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥
ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥

**ਨਿੰਦਾ ਕਹਾ ਕਰਹੁ ਸੰਸਾਰਾ ॥**
**ਨਿੰਦਕ ਕਾ ਪਰਗਟਿ ਪਾਹਾਰਾ ॥**
**ਨਿੰਦਕੁ ਸੋਧਿ ਸਾਧਿ ਬੀਚਾਰਿਆ ॥**
**ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥**

*(ਗੋਂਡ ਰਵਿਦਾਸ ਜੀਉ, ਅੰਗ ੮੭੫)*

ਪੰਚਮ ਪਾਤਿਸ਼ਾਹ ਫ਼ੁਰਮਾਨ ਕਰ ਰਹੇ ਹਨ :

**ਅਰੜਾਵੈ ਬਿਲਲਾਵੈ ਨਿੰਦਕੁ ॥**
**ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥**
**ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥**
**ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥**
**ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥**

*(ਆਸਾ ਮ: ੫, ਅੰਗ ੩੭੩)*

ਅਰਥਾਤ, ਪਰਮੇਸ਼ਰ ਦੇ ਦਰ 'ਤੇ ਜੋ ਕੁਝ ਨਿੰਦਕ ਪੁਰਸ਼ਾਂ ਨਾਲ ਬੀਤਦਾ ਹੈ, ਉਸ ਬਾਰੇ ਚਿਤਾਵਨੀ ਕਰਵਾ ਰਹੇ ਹਨ ਕਿ ਭਾਈ! ਜੇ ਅਸੀਂ ਨਿੰਦਾ ਕਰਾਂਗੇ ਤਾਂ ਸਾਡਾ ਵੀ ਅਜਿਹਾ ਹੀ ਹਾਲ ਹੋਵੇਗਾ।

ਏਸੇ ਤਰ੍ਹਾਂ ਜੀਵ ਨੂੰ ਦੁਬਿਧਾ ਦਾ ਰੋਗ ਵੀ ਲੱਗਾ ਹੋਇਆ ਹੈ। ਦੁਬਿਧਾ ਦਾ ਭਾਵ ਹੈ ਕਿ ਆਪ ਨੂੰ ਬਾਕੀਆਂ ਨਾਲੋਂ ਚੰਗੇ ਤੇ ਸੱਚੇ-ਸੁੱਚੇ ਸਮਝਣਾ ਅਤੇ ਦੂਜਿਆਂ ਨੂੰ ਮਾੜਾ ਸਮਝਣਾ, ਦੂਜਿਆਂ ਦੇ ਚੰਗੇ ਗੁਣ ਵੇਖਣ ਦੀ ਥਾਂ ਕੇਵਲ ਔਗੁਣ ਹੀ ਵੇਖ ਕੇ ਉਨ੍ਹਾਂ ਨੂੰ ਮਾੜਾ ਕਹਿਣਾ। ਚਾਹੀਦਾ ਤਾਂ ਇਹ ਹੈ ਕਿ ਕਿਸੇ ਜੀਵ ਵਿਚ ਜੇ ਅਸੀਂ ਕੋਈ ਚੰਗੇ ਗੁਣ ਵੇਖਦੇ ਹਾਂ, ਜਿਹੜੇ ਸਾਡੇ ਵਿਚ ਨਹੀਂ ਤਾਂ ਅਜਿਹੇ ਚੰਗੇ ਗੁਣਾਂ ਨੂੰ ਆਪ ਗ੍ਰਹਿਣ ਕਰਨ ਦਾ ਯਤਨ ਕਰਨਾ। ਜੇ ਕਿਸੇ ਦੇ ਔਗੁਣ ਵੇਖਦੇ ਹਾਂ ਜਿਹੜੇ ਸਾਡੇ ਆਪੇ ਵਿਚ ਵੀ ਹਨ ਤਾਂ ਦੂਜੇ ਦੇ ਔਗੁਣ ਵੇਖਣ ਦੀ ਥਾਂ, ਆਪਣੇ ਔਗੁਣ ਵੇਖ ਕੇ ਉਨ੍ਹਾਂ ਤੋਂ ਬਚਣ ਦਾ ਯਤਨ ਕਰਨਾ। ਸਾਡੀ ਤਾਂ ਇਹ ਹਾਲਤ ਹੈ ਕਿ ਸਾਨੂੰ ਅਕਾਲ ਪੁਰਖ ਦੀ ਸ਼ਕਤੀ ਤੇ ਉਸ ਦੀ ਸਰਵ-ਵਿਆਪਕਤਾ 'ਤੇ ਵੀ ਯਕੀਨ ਨਹੀਂ। ਅਸੀਂ ਅਕਾਲ ਪੁਰਖ ਦੇ ਹੁਕਮਾਂ ਵਿਚ ਚੱਲਣ ਦੀ ਥਾਂ ਸੰਸਾਰੀ ਮਨੁੱਖਾਂ ਦਾ ਆਸਰਾ ਤੱਕਦੇ ਹਾਂ। ਪਰ ਸਤਿਗੁਰੂ ਪੰਚਮ ਪਾਤਿਸ਼ਾਹ ਫ਼ੁਰਮਾਉਂਦੇ ਹਨ :

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥**
**ਦੇਵਨ ਕਉ ਏਕੈ ਭਗਵਾਨੁ ॥** *(ਗਉੜੀ ਸੁਖਮਨੀ ਮ: ੫, ਅੰਗ ੨੮੧)*

ਇਹੋ ਸਾਡੀ ਦੁਚਿੱਤੀ ਹੈ, ਦੁਬਿਧਾ ਹੈ ਜੋ ਅਕਾਲ ਪੁਰਖ ਦਾ ਆਸਰਾ ਛੱਡ ਕੇ ਮਨੁੱਖਾਂ ਦਾ ਆਸਰਾ ਤੱਕਦੀ ਹੈ।

ਧੰਨ ਸਤਿਗੁਰੂ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਦੁਬਿਧਾ ਨੂੰ ਮਾਰ ਕੇ ਹੀ ਅਕਾਲ ਪੁਰਖ ਨਾਲ ਮਨ ਜੋੜਿਆ ਜਾ ਸਕਦਾ ਹੈ:

**ਏਕੁ ਅਚਰਜੁ ਜਨ ਦੇਖਹੁ ਭਾਈ ॥**
**ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥** *(ਧਨਾਸਰੀ ਮ: ੩, ਅੰਗ ੬੬੩)*

ਧੰਨ ਸਤਿਗੁਰੂ ਪੰਚਮ ਪਾਤਿਸ਼ਾਹ ਫ਼ੁਰਮਾਉਂਦੇ ਹਨ:

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥**
*(ਧਨਾਸਰੀ ਮ: ੫, ਅੰਗ ੬੭੧)*

ਇਸ ਦੁਬਿਧਾ ਦਾ ਮਨ ਤੋਂ ਪ੍ਰਭਾਵ ਉਤਰ ਜਾਣ 'ਤੇ ਹੀ ਅਕਾਲ ਪੁਰਖ ਦਾ ਮੇਲ ਹੋ ਸਕੇਗਾ। ਪੰਚਮ ਪਾਤਿਸ਼ਾਹ ਅਗਲੇ ਸ਼ਬਦ ਵਿਚ ਫ਼ੁਰਮਾ ਰਹੇ ਹਨ ਕਿ ਇਸ ਦੁਬਿਧਾ ਨੂੰ ਕੋਈ ਸੂਰਮਾ ਹੀ ਮਾਰਦਾ ਹੈ ਤੇ ਜਿਹੜਾ ਇਸ ਦੁਬਿਧਾ ਨੂੰ ਮਾਰ ਲੈਂਦਾ ਹੈ, ਉਸ ਨੂੰ ਕੋਈ ਭੈ ਜਾਂ ਡਰ ਨਹੀਂ ਰਹਿੰਦਾ, ਉਸ ਦੀਆਂ ਸਾਰੀਆਂ ਸੰਸਾਰੀ ਵਾਸ਼ਨਾਵਾਂ ਖ਼ਤਮ ਹੋ ਜਾਂਦੀਆਂ ਹਨ ਤੇ ਉਹ ਜੀਵਨ-ਮੁਕਤਿ ਹੋ ਜਾਂਦਾ ਹੈ। ਉਸ ਦੀ ਜੀਵਨ-ਜੁਗਤੀ ਨਿਰਮਲ ਹੋ ਜਾਂਦੀ ਹੈ। ਉਹ ਗਿਆਨਵਾਨ ਤੇ ਸਹਿਜ ਅਵਸਥਾ ਦਾ ਧਾਰਨੀ ਬਣ ਜਾਂਦਾ ਹੈ। ਪਰ ਇਸ ਦੁਬਿਧਾ ਦੇ ਮਾਰਨ ਤੋਂ ਬਿਨਾਂ ਭਾਵੇਂ ਕਿੰਨੇ ਜਪ ਤਪ ਕੀਤੇ ਜਾਣ, ਜਨਮ ਮਰਨ ਦਾ ਚੱਕਰ ਨਹੀਂ ਮਿਟਦਾ। ਅਕਾਲ ਪੁਰਖ ਜਿਸ ਕਿਸੇ 'ਤੇ ਕਿਰਪਾ ਕਰਕੇ ਉਸ ਦੀ ਦੁਬਿਧਾ ਮਾਰ ਦਿੰਦੇ ਹਨ, ਉਸ ਜੀਵ ਨੂੰ ਸਭ ਰਿੱਧੀਆਂ-ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ ਤੇ ਉਹ ਬ੍ਰਹਮ ਬੀਚਾਰੀ ਹੋ ਜਾਂਦਾ ਹੈ:

**ਜੋ ਇਸੁ ਮਾਰੇ ਸੋਈ ਸੂਰਾ ॥**
**ਜੋ ਇਸੁ ਮਾਰੇ ਸੋਈ ਪੂਰਾ ॥**
**ਜੋ ਇਸੁ ਮਾਰੇ ਤਿਸਹਿ ਵਡਿਆਈ ॥**
**ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥੧॥**
**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥**
**ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ਰਹਾਉ॥**
**ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥**
**ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥**
**ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥**
**ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥**
**ਜੋ ਇਸੁ ਮਾਰੇ ਸੋ ਧਨਵੰਤਾ ॥**
**ਜੋ ਇਸੁ ਮਾਰੇ ਸੋ ਪਤਿਵੰਤਾ ॥**

**ਜੋ ਇਸੁ ਮਾਰੇ ਸੋਈ ਜਤੀ॥
ਜੋ ਇਸੁ ਮਾਰੇ ਤਿਸੁ ਹੋਵੈ ਗਤੀ॥੩॥
ਜੋ ਇਸੁ ਮਾਰੇ ਤਿਸ ਕਾ ਆਇਆ ਗਨੀ॥
ਜੋ ਇਸੁ ਮਾਰੇ ਸੁ ਨਿਹਚਲੁ ਧਨੀ॥
ਜੋ ਇਸੁ ਮਾਰੇ ਸੋ ਵਡਭਾਗਾ॥
ਜੋ ਇਸੁ ਮਾਰੇ ਸੁ ਅਨਦਿਨੁ ਜਾਗਾ॥੪॥
ਜੋ ਇਸੁ ਮਾਰੇ ਸੁ ਜੀਵਨ ਮੁਕਤਾ॥
ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ॥
ਜੋ ਇਸੁ ਮਾਰੇ ਸੋਈ ਸੁਗਿਆਨੀ॥
ਜੋ ਇਸੁ ਮਾਰੇ ਸੁ ਸਹਜ ਧਿਆਨੀ॥੫॥
ਇਸੁ ਮਾਰੀ ਬਿਨੁ ਥਾਇ ਨ ਪਰੈ॥
ਕੋਟਿ ਕਰਮ ਜਾਪ ਤਪ ਕਰੈ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ॥
ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ॥੬॥
ਇਸੁ ਮਾਰੀ ਬਿਨੁ ਗਿਆਨੁ ਨ ਹੋਈ॥
ਇਸੁ ਮਾਰੀ ਬਿਨੁ ਜੂਠਿ ਨ ਧੋਈ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ॥
ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ॥੭॥
ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ॥
ਤਿਸੁ ਭਈ ਖਲਾਸੀ ਹੋਈ ਸਗਲ ਸਿਧਿ॥
ਗੁਰਿ ਦੁਬਿਧਾ ਜਾ ਕੀ ਹੈ ਮਾਰੀ॥
ਕਹੁ ਨਾਨਕ ਸੋ ਬ੍ਰਹਮ ਬੀਚਾਰੀ॥੮॥** *(ਗਉੜੀ ਮ: ੫, ਅੰਗ ੨੩੭-੩੮)*

ਭੈਰਉ ਰਾਗ ਵਿਚ ਸਾਹਿਬ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ ਕਿ ਇਸ ਦੁਬਿਧਾ ਦੇ ਭਾਵ ਨੂੰ ਜਾਨਣ ਕਾਰਨ ਹੀ ਭਗਤ ਪ੍ਰਹਿਲਾਦ ਜੀ ਕਿਸੇ ਤੋਂ ਡਰਦੇ ਨਹੀਂ:

**ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ,
ਡਰੈ ਨ ਕਿਸੈ ਦਾ ਡਰਾਇਆ॥** *(ਭੈਰਉ ਮ: ੩, ਅੰਗ ੧੧੩੩)*

ਜੇ ਭਗਤ ਪ੍ਰਹਿਲਾਦ ਜੀ ਵਿਚ ਵੀ ਸਾਡੇ ਵਾਂਗ ਦੁਬਿਧਾ ਹੁੰਦੀ ਤਾਂ ਉਹ ਆਪਣੇ ਏਨੇ ਵੱਡੇ ਸ਼ਕਤੀਮਾਨ ਪਿਤਾ ਹਰਨਾਕਸ਼ ਦਾ ਕਿਸ ਤਰ੍ਹਾਂ ਮੁਕਾਬਲਾ ਕਰ ਸਕਦੇ ਸਨ ? ਉਹ ਤਾਂ ਏਨੇ ਦ੍ਰਿੜ੍ਹ ਵਿਸ਼ਵਾਸੀ ਸਨ ਕਿ ਅਕਾਲ ਪੁਰਖ ਰਾਮ ਦੇ ਤੁੱਲ ਹੋਰ ਕੋਈ ਸ਼ਕਤੀ ਹੈ ਹੀ ਨਹੀਂ, ਜੋ ਉਸ ਨੂੰ ਹਰਾ ਸਕੇ। ਇਹ ਦੁਬਿਧਾ ਹੈ ਜੋ ਸਾਨੂੰ ਅਗਲੀ ਤਰੱਕੀ ਤੋਂ ਰੋਕਦੀ ਹੈ, ਅਕਾਲ ਪੁਰਖ 'ਤੇ ਪੂਰਨ ਭਰੋਸਾ ਰੱਖਣ ਤੋਂ ਵਰਜਦੀ ਹੈ। ਇਹ ਦੁਬਿਧਾ ਕਿਸ ਤਰ੍ਹਾਂ ਹਟੇ ? ਏਸੇ ਸ਼ਬਦ ਦੇ ਪਹਿਲੇ ਹਿੱਸੇ ਵਿਚ ਸਤਿਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

**ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ॥**
**ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ॥**
**ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ॥**
**ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ॥**

*(ਭੈਰਉ ਮ: ੩, ਅੰਗ ੧੧੩੩)*

ਨਾਮ ਰੂਪੀ ਗੁਰ-ਸ਼ਬਦ ਦੀ ਕਮਾਈ ਕਰ ਕੇ ਹੀ ਪ੍ਰਹਿਲਾਦ ਦੀ ਦੁਬਿਧਾ ਹਟ ਸਕੀ, ਅਰਥਾਤ ਦੁਬਿਧਾ ਦੁਚਿੱਤੀ ਹੈ। ਪ੍ਰਹਿਲਾਦ ਇਸ ਸੋਚ ਵਿਚ ਕਦੇ ਵੀ ਨਹੀਂ ਪੈਂਦਾ ਸੀ ਕਿ ਅਕਾਲ ਪੁਰਖ ਤੋਂ ਬਿਨਾਂ ਹੋਰ ਕੋਈ ਸ਼ਕਤੀ ਉਸ ਦੇ ਤੁੱਲ ਹੋਵੇਗੀ ਜੋ ਅਕਾਲ ਪੁਰਖ 'ਤੇ ਭਰੋਸਾ ਰੱਖਣ ਵਾਲਿਆਂ ਦਾ ਕੁਝ ਵਿਗਾੜ ਸਕੇ, ਪਰ ਜਿਸ ਵਿਚ ਦੁਬਿਧਾ ਰਹੇਗੀ, ਉਸ ਬਾਰੇ ਸਤਿਗੁਰੂ ਅਮਰਦਾਸ ਜੀ ਫ਼ੁਰਮਾਨ ਕਰ ਰਹੇ ਹਨ:

**ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ॥**

*(ਗੂਜਰੀ ਮ: ੩, ਅੰਗ ੪੯੧)*

ਅਰਥਾਤ, ਜਿਸ ਜੀਵ ਦੀ ਦੁਬਿਧਾ ਨਹੀਂ ਹਟਦੀ ਤਾਂ ਤੇ ਅਖ਼ੀਰ, ਧਰਮਰਾਜ ਦੀ ਕਚਹਿਰੀ ਵਿੱਚੋਂ ਉਸ ਨੂੰ ਸਜ਼ਾ ਹੀ ਮਿਲੇਗੀ।

## ਗੁਰੂ ਤੇ ਗੁਰੂ ਕੀ ਬਾਣੀ

ਆਪਣਾ ਜੀਵਨ-ਸੁਪਨਾ ਸਫਲ ਕਰਨ ਲਈ ਗੁਰੂ ਵਾਲੇ ਬਣ ਕੇ, ਗੁਰੂ ਦੀ ਬਖ਼ਸ਼ੀ ਹੋਈ ਮਰਯਾਦਾ ਧਾਰ ਕੇ, ਰਹਿਤ-ਮਰਯਾਦਾ ਤੇ ਗੁਰੂ ਹੁਕਮਾਂ 'ਤੇ ਚੱਲ ਕੇ ਜੇ ਨਾਮ ਸਿਮਰਨ ਦੀ ਕਮਾਈ ਅਕਾਲ ਪੁਰਖ ਕਰਵਾ ਲੈਣ ਤਾਂ ਹੀ ਕਿਸੇ ਜੀਵ ਨੂੰ ਆਪਣੇ ਜੀਵਨ ਦੇ ਸਫਲ ਹੋ ਜਾਣ ਦੀ ਆਸ ਹੋ ਸਕਦੀ ਹੈ। ਭਾਵੇਂ ਅਕਾਲ ਪੁਰਖ ਹਰ ਕਿਸੇ ਦੀ ਜਿੰਨੀ ਜਿੰਨੀ ਵੀ ਘਾਲ ਕਮਾਈ ਹੁੰਦੀ ਹੈ, ਥਾਇੰ ਹੀ ਪਾਉਂਦੇ ਹਨ, ਪਰ ਜੀਵਨ ਦਾ ਅਸਲੀ ਮਨੋਰਥ ਗੁਰੂ ਵਾਲੇ ਬਣ ਕੇ ਨਾਮ ਦੀ ਕਮਾਈ ਕਰਨ ਨਾਲ ਹੀ ਪੂਰਾ ਹੋ ਸਕਦਾ ਹੈ। ਜਿਵੇਂ ਧੰਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਬਾਰੇ ਸਾਖੀ ਹੈ ਕਿ ਉਹ ਹਰ ਸਾਲ ਹਰਿਦੁਆਰ ਗੰਗਾ ਦੇ ਇਸ਼ਨਾਨ ਲਈ ਜਾਇਆ ਕਰਦੇ ਸਨ, ਪਰ ਇਕ ਵਾਰ ਵਾਪਸੀ 'ਤੇ ਕਿਸੇ ਸਾਧੂ ਨੂੰ ਜਲ ਪਿਲਾਉਣ 'ਤੇ ਸਾਧੂ ਨੇ ਆਪ ਜੀ ਪਾਸੋਂ ਆਪ ਜੀ ਦੇ ਗੁਰੂ ਬਾਰੇ ਪੁੱਛਿਆ ਤਾਂ ਸਤਿਗੁਰਾਂ ਕਿਹਾ ਕਿ ਮੈਂ ਤਾਂ ਅਜੇ ਗੁਰੂ ਧਾਰਨ ਹੀ ਨਹੀਂ ਕੀਤਾ। ਇਸ 'ਤੇ ਸਾਧੂ ਨੇ ਕਿਹਾ ਕਿ ਉਸ ਨੇ ਤਾਂ ਨਿਗੁਰੇ ਪਾਸੋਂ ਜਲ ਛਕ ਕੇ ਆਪਣਾ ਜਨਮ ਭ੍ਰਿਸ਼ਟ ਕਰ ਲਿਆ ਹੈ, ਜਿਸ ਦਾ ਸਤਿਗੁਰਾਂ ਬਹੁਤ ਦੁਖ ਪ੍ਰਤੀਤ ਕੀਤਾ। ਉਸ ਉਪਰੰਤ ਝਟ ਹੀ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਪੁੱਜੇ ਤੇ ਸੇਵਾ ਸੰਭਾਲੀ, ਜਿਸ ਬਾਰੇ ਸਭ ਭਲੀ-ਪੂਰਵਕ ਜਾਣਦੇ ਹਨ।

ਏਸੇ ਤਰ੍ਹਾਂ ਹੀ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜੋ ਆਪ ਗੁਰੂ ਪਦਵੀ 'ਤੇ ਸਨ, ਆਪ ਅੰਮ੍ਰਿਤ ਦੇ ਦਾਤੇ ਸਨ, ਗੁਰਮਤਿ ਦੀ ਮਰਯਾਦਾ ਨੂੰ ਕਾਇਮ ਰੱਖਣ ਲਈ, ਪੰਜਾਂ ਪਿਆਰਿਆਂ ਨੂੰ ਆਪ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ਜਿਸ ਤਰ੍ਹਾਂ ਛਕਾਇਆ, ਸਭ ਜਾਣਦੇ ਹਨ ਤੇ ਫੇਰ ਉਸ ਉਪਰੰਤ ਸਟੇਜ ਮੰਚ ਤੋਂ ਹੇਠਾਂ ਉਤਰ ਕੇ ਪੰਜਾਂ ਪਿਆਰਿਆਂ ਪਾਸੋਂ ਹੱਥ ਜੋੜ ਕੇ ਅੰਮ੍ਰਿਤ ਦੀ ਦਾਤ ਦੀ ਮੰਗ ਕੀਤੀ ਕਿ ਗੁਰੂ ਪਿਆਰਿਓ! ਮੈਨੂੰ ਵੀ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣਾਉ। ਪੰਜਾਂ ਪਿਆਰਿਆਂ ਕਿਹਾ ਕਿ ਮਹਾਰਾਜ! ਅਸਾਂ ਆਪ ਜੀ ਦੇ ਸਿੱਖਾਂ ਨੇ ਤਾਂ ਆਪ ਜੀ ਨੂੰ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਲਈ ਸੀਸ ਕਟਵਾ ਕੇ ਦਿੱਤੇ ਹਨ, ਤੁਸੀਂ ਇਸ ਅਮੁੱਲੀ-ਦਾਤ ਲਈ ਖ਼ਾਲਸੇ ਨੂੰ ਕੀ ਦਿਉਗੇ? ਤਾਂ ਸਤਿਗੁਰਾਂ ਕਿਹਾ ਕਿ ਸੁਣੋ ਭਾਈ ਦਇਆ ਸਿੰਘ, ਤੁਸਾਂ ਤਾਂ ਆਪਣਾ ਇਕ ਇਕ ਸੀਸ ਦਿੱਤਾ ਹੈ, ਮੈਂ ਇਸ ਦਾਤ ਲਈ ਆਪਣਾ ਸਰਬੰਸ ਵਾਰ ਦਿਆਂਗਾ। ਸੋ ਏਸੇ ਤਰ੍ਹਾਂ ਹੀ ਹੋਇਆ। ਸਤਿਗੁਰਾਂ ਆਪਣਾ ਪਿਤਾ ਵਾਰਿਆ, ਮਾਤਾ ਤੇ ਬੱਚੇ ਸ਼ਹੀਦ ਹੋਏ, ਆਪ ਸਾਰਾ ਜੀਵਨ ਜ਼ੁਲਮ ਵਿਰੁੱਧ ਯੁੱਧ ਕੀਤੇ, ਜਿਸ ਤੋਂ ਗੁਰੂ ਵਾਲੇ ਬਣਨ ਜਾਂ ਨਾ ਬਣਨ ਵਾਲੇ ਫ਼ਰਕ ਦਾ ਆਪ ਹੀ ਅਨੁਮਾਨ ਲਾ ਸਕਦੇ ਹੋ ਕਿ ਗੁਰੂ ਵਾਲਾ ਬਣਨਾ ਕਿਉਂ ਜ਼ਰੂਰੀ ਹੈ? ਅਸੀਂ ਗੁਰੂ ਸਾਹਿਬਾਨ, ਖ਼ਾਸ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜਿਨ੍ਹਾਂ ਬਾਰੇ ਉਪਰ ਵਿਚਾਰ ਪ੍ਰਗਟ ਕੀਤੇ ਗਏ ਹਨ, ਨਾਲੋਂ ਵੱਡੇ ਤਾਂ ਨਹੀਂ ਹਾਂ। ਵੱਡੇ ਤਾਂ ਛੱਡੋ, ਉਨ੍ਹਾਂ ਦੇ ਚਰਨਾਂ ਦੀ ਖ਼ਾਕ ਵੀ ਸਾਨੂੰ ਪ੍ਰਾਪਤ ਨਹੀਂ, ਤਾਂ ਫਿਰ ਕੀ ਸਾਨੂੰ ਗੁਰੂ ਵਾਲੇ ਬਣਨ ਦੀ ਲੋੜ ਨਹੀਂ? ਇਸ ਦਾ ਉੱਤਰ ਨਹੀਂ ਹੈ ਤਾਂ ਭਾਈ, ਅਸੀਂ ਮਨਮੁਖੀ ਜੀਵਨ ਹੀ ਬਤੀਤ ਕਰਾਂਗੇ ਜੋ ਕਿਸੇ ਥਾਇਂ ਨਹੀਂ ਪਵੇਗਾ ਤੇ ਸਾਡਾ ਜੀਵਨ-ਮੰਤਵ ਹੱਲ ਨਹੀਂ ਹੋਵੇਗਾ। ਅਕਾਲ ਪੁਰਖ ਸਭ ਨੂੰ ਸੋਝੀ ਬਖ਼ਸ਼ਣ, ਸਭ ਨੂੰ ਗੁਰੂ ਵਾਲੇ ਬਣਾ ਕੇ ਉਨ੍ਹਾਂ ਦੀ ਜੀਵਨ-ਯਾਤਰਾ ਸਫਲ ਕਰਵਾ ਦੇਣ।

ਇਸ ਪਰਥਾਇ ਇਕ ਪੁਰਾਤਨ ਸਾਖੀ ਹੈ ਕਿ ਸ੍ਰੀ ਨਾਰਦ ਮੁਨੀ ਜੀ ਮਹਾਰਾਜ ਜਦੋਂ ਵੀ ਸ਼੍ਰੀ ਵਿਸ਼ਨੂੰ ਭਗਵਾਨ ਜੀ ਪਾਸ ਜਾਂਦੇ ਤਾਂ ਜਿਸ ਥਾਂ 'ਤੇ ਉਹ ਬੈਠਦੇ, ਵਿਸ਼ਨੂੰ ਭਗਵਾਨ ਜੀ ਉਸ ਅਸਥਾਨ ਨੂੰ ਦੁਬਾਰਾ ਪਵਿੱਤਰ ਕਰਨ ਲਈ ਸਫ਼ਾਈ ਕਰਦੇ, ਇਹ ਕਹਿ ਕੇ ਕਿ ਨਾਰਦ ਜੀ ਨਿਗੁਰੇ ਹਨ। ਨਾਰਦ ਜੀ ਦੇ ਸੇਵਕਾਂ ਇਸ ਬਾਰੇ ਨਾਰਦ ਜੀ ਨੂੰ ਦੱਸਿਆ ਤਾਂ ਨਾਰਦ ਜੀ ਨੇ ਭਗਵਾਨ ਵਿਸ਼ਨੂੰ ਜੀ ਪਾਸੋਂ ਇਸ ਬਾਰੇ ਸਪੱਸ਼ਟੀਕਰਨ ਪੁੱਛਿਆ ਤਾਂ ਵਿਸ਼ਨੂੰ ਭਗਵਾਨ ਜੀ ਨੇ ਕਿਹਾ ਕਿ ਹਾਂ, ਇਹ ਗੱਲ ਠੀਕ ਹੈ ਕਿਉਂਕਿ ਜਿਸ ਥਾਂ 'ਤੇ ਨਿਗੁਰਾ ਬੈਠ ਜਾਂਦਾ ਹੈ, ਉਹ ਥਾਂ ਭ੍ਰਿਸ਼ਟ ਹੋ ਜਾਂਦਾ ਹੈ ਤਾਂ ਨਾਰਦ ਜੀ ਨੇ ਕਿਹਾ ਕਿ ਜੇ ਅਜਿਹੀ ਗੱਲ ਹੈ ਤਾਂ ਆਪ ਜੀ ਹੀ ਮੇਰੇ ਗੁਰੂ ਬਣ ਜਾਉ ਤਾਂ ਜੋ ਮੇਰੀ ਇਹ

ਘਾਟ ਦੂਰ ਹੋ ਸਕੇ। ਭਗਵਾਨ ਵਿਸ਼ਨੂੰ ਜੀ ਨੇ ਕਿਹਾ ਕਿ ਇਸ ਤਰ੍ਹਾਂ ਗੁਰੂ ਨਹੀਂ ਬਣਿਆ ਜਾਂਦਾ। ਇਸ ਬਾਰੇ ਕੁਝ ਨਿਯਮ ਤੇ ਮਰਯਾਦਾ ਹੁੰਦੀ ਹੈ, ਜੋ ਗੁਰੂ ਹੀ ਦੱਸਦਾ ਹੈ ਤੇ ਗੁਰੂ ਧਾਰਨ ਬਾਰੇ ਪਹਿਲਾਂ ਕੁਝ ਉਪਰਾਲਾ ਵੀ ਕਰਨਾ ਪੈਂਦਾ ਹੈ। ਉਨ੍ਹਾਂ ਨਾਰਦ ਜੀ ਨੂੰ ਸੁਝਾਓ ਦਿੱਤਾ ਕਿ ਤੁਸੀਂ ਮਾਤ-ਲੋਕ ਵਿਚ ਜਾ ਕੇ ਪ੍ਰਭਾਤ ਸਮੇਂ ਇਸ਼ਨਾਨ-ਪਾਨ ਕਰ ਕੇ ਕਿਸੇ ਸ਼ਹਿਰ ਤੋਂ ਬਾਹਰ ਜਾਣ ਵਾਲੇ ਕਿਸੇ ਰਸਤੇ ਵਿਚ (ਭਾਵ ਚੁਰਾਹੇ ਵਿਚ) ਖਲੋ ਜਾਣਾ। ਜੋ ਵਿਅਕਤੀ ਸਭ ਤੋਂ ਪਹਿਲਾਂ ਉਸ ਰਸਤੇ ਆਪ ਨੂੰ ਲੰਘਦਾ ਮਿਲੇ, ਉਸ ਨੂੰ ਆਪਣਾ ਗੁਰੂ ਧਾਰਨ ਕਰ ਲੈਣਾ।

ਨਾਰਦ ਜੀ ਨੇ ਅਜਿਹਾ ਹੀ ਕੀਤਾ। ਇਕ ਦਿਨ ਸਵੇਰ ਵੇਲੇ ਸ਼ਹਿਰ ਤੋਂ ਬਾਹਰ ਰਸਤੇ ਵਿਚ ਖਲੋ ਗਏ, ਜਿਥੇ ਸਭ ਤੋਂ ਪਹਿਲਾਂ ਇਕ ਮਾਛੀ ਮੱਛੀਆਂ ਫੜਨ ਵਾਲਾ (ਸ਼੍ਰੀ ਵਸ਼ਿਸ਼ਟ ਜੀ ਮਹਾਰਾਜ, ਮਾਛੀ ਦੇ ਰੂਪ ਵਿਚ) ਉਥੋਂ ਦੀ ਲੰਘੇ। ਨਾਰਦ ਜੀ ਨੇ ਉਨ੍ਹਾਂ ਨੂੰ ਨਮਸਕਾਰ ਕੀਤੀ ਤੇ ਮਾਛੀ ਅਸੀਸ ਦੇ ਕੇ ਚਲੇ ਗਏ। ਇਮਤਿਹਾਨ ਕਰੜਾ ਸੀ। ਨਾਰਦ ਜੀ ਨੇ ਗੁਰੂ ਤਾਂ ਧਾਰਨ ਕਰ ਲਿਆ, ਪਰ ਨਾਲ ਨਾਲ ਮਨ ਵਿਚ ਇਹ ਵੀ ਆਇਆ ਕਿ ਗੁਰੂ ਤਾਂ ਬਣਾਇਆ, ਪਰ ਮੱਛੀਆਂ ਫੜਨ ਵਾਲਾ। ਮੱਛੀਆਂ ਫੜਨ ਵਾਲਾ ਮਨੁੱਖ ਮੈਨੂੰ ਕੀ ਗਿਆਨ ਦੇ ਸਕੇਗਾ ? ਮੁੜ ਵਿਸ਼ਨੂੰ ਭਗਵਾਨ ਜੀ ਪਾਸ ਗਏ ਤੇ ਸਾਰੀ ਗੱਲ ਉਨ੍ਹਾਂ ਨੂੰ ਸੁਣਾਈ। ਭਗਵਾਨ ਜੀ ਨੇ ਕਿਹਾ ਕਿ ਅੱਗੇ ਤਾਂ ਤੁਹਾਨੂੰ ਭਾਵੇਂ ਚੌਰਾਸੀ ਦਾ ਗੇੜ ਨਾ ਪੈਂਦਾ, ਪਰ ਹੁਣ ਕਿਉਂਕਿ ਆਪ ਨੇ ਗੁਰੂ ਦੀ ਨਿੰਦਾ ਕੀਤੀ ਹੈ, ਹੁਣ ਆਪ ਨੂੰ ਚੌਰਾਸੀ ਦੀ ਜੂਨ ਭੋਗਣੀ ਹੀ ਪਵੇਗੀ। ਨਾਰਦ ਜੀ ਨੇ ਹੈਰਾਨ ਹੋ ਕੇ ਇਸ ਦਾ ਉਪਾਉ ਪੁੱਛਿਆ ਤਾਂ ਭਗਵਾਨ ਵਿਸ਼ਨੂੰ ਜੀ ਨੇ ਕਿਹਾ ਕਿ ਆਪ ਹੁਣ ਮੁੜ ਉਸੇ ਹੀ ਗੁਰੂ ਪਾਸ ਜਾਉ। ਉਨ੍ਹਾਂ ਕੋਲੋਂ ਖਿਮਾ ਮੰਗੋ ਤੇ ਬੇਨਤੀ ਕਰੋ ਤਾਂ ਫਿਰ ਉਹ ਆਪ ਹੀ ਇਸ ਦਾ ਉਪਾਉ ਤੁਸਾਂ ਨੂੰ ਦੱਸਣਗੇ। ਨਾਰਦ ਜੀ ਮੁੜ ਪਹਿਲਾਂ ਵਾਂਗ ਉਸੇ ਰਾਹ ਦੇ ਚੁਰਾਹੇ 'ਤੇ ਜਾ ਖਲੋਤੇ। ਜਦੋਂ ਮੁੜ ਵਸ਼ਿਸ਼ਟ ਜੀ ਮਹਾਰਾਜ ਉਸੇ ਤਰ੍ਹਾਂ ਮਾਛੀ ਦੇ ਰੂਪ ਵਿਚ ਉਥੇ ਪੁੱਜੇ ਤਾਂ ਨਾਰਦ ਜੀ ਨੇ ਨਮਸਕਾਰ ਕਰਕੇ ਬੇਨਤੀ ਕੀਤੀ ਕਿ ਮੇਰੇ ਪਾਸੋਂ ਬਹੁਤ ਭੁੱਲ ਹੋ ਗਈ ਹੈ, ਆਪ ਜੀ ਦੀ ਨਿੰਦਾ ਹੋ ਗਈ ਹੈ, ਇਸ ਲਈ ਹੁਣ ਚੌਰਾਸੀ ਦਾ ਗੇੜ ਪਵੇਗਾ। ਕੁਝ ਉਪਾਉ ਦੱਸੋ ਤਾਂ ਜੋ ਇਸ ਚੌਰਾਸੀ ਦੇ ਗੇੜ ਵਿੱਚੋਂ ਛੁਟਕਾਰਾ ਹੋ ਸਕੇ। ਵਸ਼ਿਸ਼ਟ ਜੀ ਮਹਾਰਾਜ ਨੇ ਕਿਹਾ ਕਿ ਅਸੀਂ ਆਪ ਨੂੰ ਇਸ ਬਾਰੇ ਬਿਧੀ ਦੱਸ ਦਿੰਦੇ ਹਾਂ, ਭਾਵ ਆਪ ਸ਼੍ਰੀ ਵਿਸ਼ਨੂੰ ਭਗਵਾਨ ਜੀ ਰਾਹੀਂ ਨਿਰੰਕਾਰ ਪਾਸ ਜਾ ਕੇ ਭੁੱਲ ਬਖ਼ਸ਼ਵਾਉ ਤੇ ਬੇਨਤੀ ਕਰੋ ਕਿ ਪਹਿਲਾਂ ਵੀ ਆਪ ਨੇ ਹੀ ਚੌਰਾਸੀ ਦਾ ਗੇੜ ਕੱਟਣਾ ਸੀ, ਹੁਣ ਵੀ ਆਪ ਜੀ ਨੇ ਹੀ ਕੱਟਣਾ ਹੈ, ਆਪ ਸਮਰੱਥ ਹੋ, ਹੁਣੇ ਹੀ ਕੱਟ ਦਿਉ। ਨਾਲ ਹੀ ਇਹ ਕਹਿਣਾ ਕਿ ਮਹਾਰਾਜ ! ਚੌਰਾਸੀ ਦਾ ਗੇੜ ਕਿੰਨਾ ਤੇ ਕਿਸ ਤਰ੍ਹਾਂ ਦਾ ਹੁੰਦਾ ਹੈ, ਮੈਨੂੰ ਇਸ ਬਾਰੇ ਨਕਸ਼ਾ

ਉਲੀਕ ਕੇ ਦੱਸੋ। ਜਦੋਂ ਉਹ ਨਕਸ਼ਾ ਬਣਾ ਕੇ ਦੱਸਣਗੇ ਤਾਂ ਤੁਸੀਂ ਉਸ ਨਕਸ਼ੇ 'ਤੇ ਲੇਟ ਜਾਣਾ ਤੇ ਕਹਿਣਾ ਕਿ ਮੇਰਾ ਇਹ ਗੇੜ ਹੁਣੇ ਹੀ ਕੱਟ ਦਿਉ।

ਨਾਰਦ ਜੀ ਨੇ ਏਸੇ ਤਰ੍ਹਾਂ ਹੀ ਕੀਤਾ। ਨਿਰੰਕਾਰ ਪਾਸ ਜਾ ਕੇ ਜ਼ਮੀਨ 'ਤੇ ਨਕਸ਼ਾ ਬਣਵਾ ਕੇ, ਉਸ ਦੇ ਉਪਰ ਲੇਟ ਗਏ ਤੇ ਕਿਹਾ ਕਿ ਮਹਾਰਾਜ! ਆਪ ਹੀ ਤਾਂ ਚੌਰਾਸੀ ਦੇ ਗੇੜ ਦੇ ਕੱਟਣ ਦੇ ਸਮਰੱਥ ਹੋ, ਪਿੱਛੋਂ ਵੀ ਆਪ ਜੀ ਨੇ ਕੱਟਣੀ ਹੈ, ਹੁਣੇ ਹੀ ਕੱਟਣ ਦੀ ਕਿਰਪਾਲਤਾ ਕਰੋ। ਇਸ ਤਰ੍ਹਾਂ ਨਾਲ ਨਾਰਦ ਜੀ ਨੂੰ ਗੁਰੂ-ਕਿਰਪਾ ਦੁਆਰਾ ਚੌਰਾਸੀ ਦੇ ਗੇੜ ਤੋਂ ਬਚਾਉ ਹੋਇਆ। ਸੋ, ਇਸ ਤੋਂ ਅਨੁਮਾਨ ਤਾਂ ਲੱਗ ਹੀ ਸਕਦਾ ਹੈ ਕਿ ਗੁਰੂ ਵਿਚ ਕਿੰਨੀ ਸ਼ਕਤੀ ਹੈ ਤੇ ਗੁਰੂ ਕੀ ਕੁਝ ਕਰ ਸਕਦਾ ਹੈ। "ਗੁਰੁ ਪਰਮੇਸਰ ਏਕੋ ਜਾਣੁ"। ਗੁਰੂ ਦੀ ਅਕਾਲ ਪੁਰਖ ਤਕ ਪਹੁੰਚ ਹੁੰਦੀ ਹੈ। ਉਹ ਆਪਣੇ ਸੇਵਕਾਂ ਦੀ ਆਪ ਰੱਖਿਆ ਕਰਦੇ ਹਨ ਤਾਂ ਤੇ ਮੇਰੇ ਵੀਰੋ! ਜੇ ਅਜੇ ਤਕ ਕੋਈ ਗੁਰੂ ਵਾਲਾ ਨਹੀਂ ਬਣ ਸਕਿਆ ਤਾਂ ਛੇਤੀ ਉਪਰਾਲਾ ਕਰ ਕੇ ਪੰਜਾਂ ਪਿਆਰਿਆਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰ ਕੇ, ਗੁਰੂ ਵਾਲੇ ਬਣ ਕੇ, ਉਨ੍ਹਾਂ ਦੇ ਦੱਸੇ ਮਾਰਗ 'ਤੇ ਚੱਲ ਕੇ ਅਤੇ ਨਾਮ-ਸਿਮਰਨ ਦੀ ਕਮਾਈ ਕਰ ਕੇ ਆਪਣਾ ਜਨਮ ਸਫਲਾ ਕਰਨ ਦਾ ਯਤਨ ਕਰੋ ਜੀ!

ਏਸੇ ਤਰ੍ਹਾਂ ਭਗਤ ਕਬੀਰ ਸਾਹਿਬ ਨੇ ਗੁਰੂ ਧਾਰਨ ਕੀਤਾ। ਉਨ੍ਹਾਂ ਨੂੰ ਇਹ ਗਿਆਨ ਤਾਂ ਹੈ ਹੀ ਸੀ ਕਿ ਗੁਰੂ ਧਾਰਨ ਕਰਨਾ ਜ਼ਰੂਰੀ ਹੈ। ਸੋ, ਭਗਤ ਕਬੀਰ ਜੀ ਨੇ ਵਿਚਾਰ ਕਰ ਕੇ ਫ਼ੈਸਲਾ ਕੀਤਾ ਕਿ ਸ੍ਰੀ ਰਾਮਾ ਨੰਦ ਜੀ ਹੀ ਗੁਰੂ ਪਦਵੀ ਦੇ ਯੋਗ ਹਨ ਤੇ ਉਨ੍ਹਾਂ ਨੂੰ ਗੁਰੂ ਧਾਰਨ ਕਰ ਕੇ ਉਪਦੇਸ਼ ਪ੍ਰਾਪਤ ਕਰਨਾ ਹੈ। ਭਗਤ ਕਬੀਰ ਜੀ ਸ੍ਰੀ ਰਾਮਾ ਨੰਦ ਜੀ ਪਾਸ ਪੁੱਜੇ ਤੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਉਪਦੇਸ਼ ਦਿਉ। ਸ੍ਰੀ ਰਾਮਾ ਨੰਦ ਜੀ ਨੇ ਹਿੰਦੂ ਸਮਾਜ ਦੀ ਪ੍ਰਥਾ ਅਨੁਸਾਰ ਉੱਤਰ ਦਿੱਤਾ ਕਿ ਭਾਈ! ਤੂੰ ਸ਼ੂਦਰ ਹੋਣ ਕਰਕੇ ਉਪਦੇਸ਼ ਦਾ ਅਧਿਕਾਰੀ ਨਹੀਂ। ਇਹ ਕਹਿ ਕੇ ਵਾਪਸ ਮੋੜ ਦਿੱਤਾ, ਪਰ ਭਗਤ ਜੀ ਨੂੰ ਚੈਨ ਕਿਵੇਂ ਆਵੇ। ਲਾਲਸਾ ਵਧਦੀ ਗਈ ਤੇ ਇਸ ਬਾਰੇ ਵਿਓਂਤਾਂ ਸੋਚਣ ਲੱਗੇ ਕਿ ਕਿਵੇਂ ਸ੍ਰੀ ਰਾਮਾ ਨੰਦ ਜੀ ਪਾਸੋਂ ਉਪਦੇਸ਼ ਲਿਆ ਜਾਵੇ।

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਸ੍ਰੀ ਰਾਮਾ ਨੰਦ ਜੀ ਕਾਂਸ਼ੀ ਵਿਚ ਰਹਿੰਦੇ ਸਨ ਤੇ ਹਰ ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਗੰਗਾ 'ਤੇ ਇਸ਼ਨਾਨ ਕਰਨ ਜਾਂਦੇ ਸਨ:

**ਹੋਇ ਬਿਰਕਤੁ ਬਨਾਰਸੀ, ਰਹਿੰਦਾ ਰਾਮਾਨੰਦੁ ਗੁਸਾਈਂ॥**
**ਅੰਮ੍ਰਿਤੁ ਵੇਲੇ ਉਠਿਕੈ, ਜਾਂਦਾ ਗੰਗਾ ਨ੍ਹਾਵਣ ਤਾਈਂ॥**
**ਅਗੋ ਹੀ ਦੇ ਜਾਇਕੈ, ਲੰਮਾ ਪਿਆ ਕਬੀਰ ਤਿਥਾਈਂ॥**

*(ਵਾਰ ੧੦, ਪੳੜੀ ੧੫)*

ਅਰਥਾਤ, ਜਿਸ ਰਸਤੇ ਸ੍ਰੀ ਰਾਮਾ ਨੰਦ ਜੀ ਇਸ਼ਨਾਨ ਕਰਨ ਜਾਂਦੇ ਤੇ ਆਉਂਦੇ ਸਨ, ਭਗਤ ਕਬੀਰ ਜੀ ਚਾਦਰ ਦੀ ਬੁਕਲ ਮਾਰ ਕੇ ਰਸਤੇ ਵਿਚ ਲੰਮੇ ਪੈ ਗਏ। ਜਦ ਸ੍ਰੀ ਰਾਮਾ ਨੰਦ ਜੀ ਗੰਗਾ ਤੋਂ ਇਸ਼ਨਾਨ ਕਰ ਕੇ ਵਾਪਸ ਆ ਰਹੇ ਸਨ ਤਾਂ ਹਨੇਰੇ ਵਿਚ ਉਨ੍ਹਾਂ ਦੇ ਪੈਰ ਨੂੰ ਭਗਤ ਜੀ ਦੇ ਸਿਰ ਦੀ ਠੋਕਰ ਵੱਜੀ ਤਾਂ ਇਉਂ ਪ੍ਰਤੀਤ ਹੋਇਆ ਕਿ ਕੋਈ ਮਨੁੱਖ ਰਸਤੇ ਵਿਚ ਸੁੱਤਾ ਪਿਆ ਹੈ। ਸੁਭਾਵਕ ਹੀ ਮੂੰਹੋਂ ਨਿਕਲਿਆ, "ਉੱਠ ਭਾਈ! 'ਰਾਮ ਕੇ, ਰਾਮ ਕਹੋ' ਅੰਮ੍ਰਿਤ ਵੇਲਾ ਹੋ ਗਿਆ ਹੈ, ਸੌਣ ਦਾ ਸਮਾਂ ਨਹੀਂ, ਉੱਠ ਕੇ ਨਾਮ ਜਪ।" ਭਗਤ ਕਬੀਰ ਜੀ ਰਾਮ ਰਾਮ ਜਪਣ ਲੱਗੇ। ਇਸ ਉਪਰੰਤ ਜਦੋਂ ਵੀ ਕੋਈ ਭਗਤ ਜੀ ਨੂੰ ਪੁੱਛੇ, ਤੇਰਾ ਗੁਰੂ ਕੌਣ ਹੈ ? ਤਾਂ ਭਗਤ ਜੀ ਕਹਿਣ, ਮੇਰੇ ਗੁਰੂ ਰਾਮਾ ਨੰਦ ਜੀ ਸੁਆਮੀ ਹਨ। ਇਸ ਬਾਰੇ ਚਰਚਾ ਹੋਣ ਲੱਗੀ। ਪੰਡਤ ਇਕੱਠੇ ਹੋ ਕੇ ਸ੍ਰੀ ਰਾਮਾ ਨੰਦ ਜੀ ਪਾਸ ਪੁੱਜੇ ਤੇ ਕਿਹਾ ਕਿ ਆਪ ਨੇ ਧਰਮ ਦੀ ਅਤੇ ਸਮਾਜ ਦੀ ਨਿਰਾਦਰੀ ਕੀਤੀ ਹੈ, ਕਿਉਂਕਿ ਨੀਚ ਜਾਤ ਜੁਲਾਹੇ ਕਬੀਰ ਨੂੰ ਗੁਰ-ਮੰਤਰ ਦਿੱਤਾ ਹੈ। ਇਹ ਸੁਣ ਕੇ ਸ੍ਰੀ ਰਾਮਾ ਨੰਦ ਜੀ ਨੇ ਕਿਹਾ ਕਿ ਮੈਂ ਤਾਂ ਉਨ੍ਹਾਂ ਨੂੰ ਕੋਈ ਗੁਰ-ਮੰਤਰ ਨਹੀਂ ਦਿੱਤਾ। ਅੱਗੋਂ ਸਾਰੇ ਪੰਡਤਾਂ ਕਿਹਾ ਕਿ ਉਹ ਤਾਂ ਏਸੇ ਤਰ੍ਹਾਂ ਹੀ ਕਹਿੰਦਾ ਹੈ। ਭਗਤ ਕਬੀਰ ਜੀ ਨੂੰ ਬੁਲਾਇਆ ਗਿਆ ਤੇ ਪੁੱਛਿਆ ਗਿਆ ਕਿ ਭਾਈ! ਤੈਨੂੰ ਕਿਸ ਨੇ ਗੁਰ-ਮੰਤਰ ਦਾ ਉਪਦੇਸ਼ ਦਿੱਤਾ ਹੈ ? ਭਗਤ ਜੀ ਨੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਸੁਆਮੀ ਜੀ, ਆਪ ਯਾਦ ਕਰੋ, ਜਦੋਂ ਆਪ ਗੰਗਾ ਤੋਂ ਇਸ਼ਨਾਨ ਕਰ ਕੇ ਵਾਪਸ ਆ ਰਹੇ ਸੀ ਤਾਂ ਆਪ ਦਾ ਚਰਨ ਮੇਰੇ ਨਾਲ ਛੋਹਿਆ ਤੇ ਆਪ ਜੀ ਨੇ ਹੁਕਮ ਦਿੱਤਾ ਕਿ ਉੱਠ ਭਾਈ, 'ਰਾਮ ਕੇ, ਰਾਮ ਕਹੋ' ਸਾਰਾ ਸੰਸਾਰ ਰਾਮ ਦਾ ਹੈ, ਰਾਮ ਕਹੋ, ਰਾਮ ਕਹੋ। ਮੈਂ ਆਪ ਜੀ ਦੇ ਹੁਕਮ ਨੂੰ ਮੰਨਦਾ ਹੋਇਆ, ਰਾਮ ਰਾਮ ਦਾ ਸਿਮਰਨ ਕਰ ਰਿਹਾ ਹਾਂ ਤੇ ਏਸੇ ਕਾਰਨ ਹੀ ਮੈਂ ਆਪ ਜੀ ਦਾ ਸਿੱਖ ਸੇਵਕ ਹਾਂ। ਇਹ ਸੁਣ ਕੇ ਸ੍ਰੀ ਰਾਮਾ ਨੰਦ ਜੀ ਲਾਜਵਾਬ ਹੋ ਗਏ ਤੇ ਪੰਡਤਾਂ ਨੂੰ ਕਿਹਾ ਕਿ ਭਾਈ, ਭਗਤ ਕਬੀਰ ਉੱਤਮ ਜਗਿਆਸੂ ਹੈ, ਜ਼ਬਰਦਸਤੀ ਜੁਗਤਿ ਨਾਲ ਇਹ ਦਾਤ ਲੈ ਗਿਆ ਹੈ ਜਿਹੜੀ ਕਿ ਸਾਰਿਆਂ ਨੂੰ ਨਹੀਂ ਮਿਲਦੀ। ਜਿਵੇਂ ਲੋਹੇ ਨਾਲ ਪਾਰਸ ਛੋਹ ਜਾਣ ਨਾਲ ਲੋਹਾ ਸੋਨਾ ਹੋ ਜਾਂਦਾ ਹੈ, ਏਸੇ ਤਰ੍ਹਾਂ ਭਗਤ ਕਬੀਰ ਜੀ ਨੂੰ ਇਹ ਅਵਸਥਾ ਪ੍ਰਾਪਤ ਹੋ ਚੁੱਕੀ ਹੈ। ਅਸਾਂ ਜਾਣ ਕੇ ਉਪਦੇਸ਼ ਨਹੀਂ ਦਿੱਤਾ। ਇਹ ਗੱਲ ਸੁਣ ਕੇ ਪੰਡਿਤ ਗ਼ੁੱਸੇ ਵਿਚ ਭਰੇ ਘਰਾਂ ਨੂੰ ਵਾਪਸ ਚਲੇ ਗਏ। ਹੁਣ ਸ੍ਰੀ ਰਾਮਾ ਨੰਦ ਜੀ ਨੇ ਭਗਤ ਜੀ ਨੂੰ ਕਿਹਾ ਕਿ ਰੋਜ਼ ਸਵੇਰੇ ਮੰਦਰ ਆ ਕੇ ਸਾਧ ਸੰਗਤ ਦੇ ਦਰਸ਼ਨ ਕਰਿਆ ਕਰੋ। ਇਸ ਹੁਕਮ ਅਨੁਸਾਰ ਭਗਤ ਜੀ ਰੋਜ਼ ਅੰਮ੍ਰਿਤ ਵੇਲੇ ਮੰਦਰ ਜਾਂਦੇ, ਮੰਦਰ ਤੋਂ ਬਾਹਰ ਬੈਠ ਕੇ ਸਮਾਧੀ ਲਾ ਲੈਂਦੇ। ਸ੍ਰੀ ਰਾਮਾ ਨੰਦ ਜੀ ਆਪ ਇਸ਼ਨਾਨ ਕਰ ਕੇ ਭਗਵਾਨ ਦੀ ਮੂਰਤੀ ਦੀ ਪੂਜਾ ਕਰਦੇ ਸਨ, ਸੁਰਤੀ ਨਾਲ ਭਗਵਾਨ ਨੂੰ ਇਸ਼ਨਾਨ ਕਰਵਾਉਂਦੇ, ਮਸਤਕ 'ਤੇ ਤਿਲਕ ਲਾਉਂਦੇ,

ਸੁਰਤੀ ਨਾਲ ਗਲ ਵਿਚ ਹਾਰ ਪਾਉਂਦੇ, ਸੁਰਤੀ ਨਾਲ ਹੀ ਸੀਸ 'ਤੇ ਮੁਕਟ ਰੱਖਦੇ। ਇਕ ਦਿਨ ਗਲ ਵਿਚ ਹਾਰ ਪਾਉਣਾ ਭੁੱਲ ਗਏ ਤੇ ਸੀਸ 'ਤੇ ਮੁਕਟ ਪਹਿਲਾਂ ਰੱਖ ਦਿੱਤਾ। ਜਦੋਂ ਹਾਰ ਪਾਉਣ ਲੱਗੇ ਤਾਂ ਹਾਰ ਛੋਟਾ ਹੋਣ ਕਾਰਨ, ਮੁਕਟ ਨਾਲ ਅੜ ਗਿਆ, ਇਹ ਵੇਖ ਸ੍ਰੀ ਰਾਮਾ ਨੰਦ ਜੀ ਸੋਚਣ ਲੱਗੇ ਕਿ ਗ਼ਲਤੀ ਹੋ ਗਈ ਹੈ, ਹੁਣ ਹਾਰ ਕਿਵੇਂ ਪਾਇਆ ਜਾਵੇ ? ਜੇ ਮੁਕਟ ਲਾਹਿਆ ਜਾਵੇ ਤਾਂ ਬੇਅਦਬੀ ਹੋਵੇਗੀ। ਮਨ ਸੋਚੀਂ ਪੈ ਗਿਆ। ਇੰਨੇ ਚਿਰ ਨੂੰ ਬਾਹਰੋਂ ਭਗਤ ਕਬੀਰ ਜੀ ਨੇ ਬੇਨਤੀ ਕੀਤੀ ਕਿ ਸੁਆਮੀ ਜੀ ! ਸੋਚਣ ਦੀ ਕੀ ਗੱਲ ਹੈ, ਹਾਰ ਦੀ ਗੰਢ ਖੋਲ੍ਹ ਕੇ ਗਲੇ ਵਿਚ ਪਾ ਦਿਉ। ਇਹ ਸੁਣ ਕੇ ਸ੍ਰੀ ਰਾਮਾ ਨੰਦ ਜੀ ਨੇ ਇਵੇਂ ਹੀ ਕੀਤਾ ਤੇ ਮੰਦਰ ਦਾ ਬੂਹਾ ਖੋਲ੍ਹ ਕੇ ਕਿਹਾ ਕਿ ਹੇ ਕਬੀਰ ! ਅੱਜ ਤੋਂ ਆਪ ਲਈ ਮੰਦਰ ਦਾ ਦਰਵਾਜ਼ਾ ਖੁੱਲ੍ਹ ਗਿਆ ਹੈ। ਆਪ ਨੂੰ ਕੋਈ ਰੋਕ ਨਹੀਂ ਸਕਦਾ, ਕਿਉਂਕਿ ਆਪ ਨੇ ਸੱਚੇ-ਸੁੱਚੇ ਧਰਮ ਦੀ ਪ੍ਰਾਪਤੀ ਕਰ ਲਈ ਹੈ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਅੰਗ ੯੬੯)*

ਪਿੱਪਲ ਤੇ ਬੋਹੜ ਦਾ ਬੀਜ ਬਹੁਤ ਛੋਟਾ ਹੁੰਦਾ ਹੈ। ਬੜੀ ਮਿਹਨਤ ਕਰਨ ਨਾਲ ਵੀ ਧਰਤੀ 'ਤੇ ਨਹੀਂ ਉੱਗਦਾ, ਪਰ ਜੇ ਕੋਈ ਪੰਛੀ ਪਿੱਪਲ ਜਾਂ ਬੋਹੜ ਦੀ ਗੋਹਲ ਖਾ ਕੇ ਕਿਸੇ ਰੁੱਖ 'ਤੇ, ਕਿਸੇ ਕੰਧ 'ਤੇ ਜਾਂ ਖੂਹ 'ਤੇ ਵਿੱਠ ਕਰ ਦੇਵੇ ਤਾਂ ਉਥੇ ਪਿੱਪਲ ਜਾਂ ਬੋਹੜ ਦਾ ਰੁੱਖ ਉੱਗ ਖਲੋਂਦਾ ਹੈ। ਪਰ ਪੰਛੀ ਦੇ ਅੰਦਰ ਇਹ ਨਹੀਂ ਉੱਗਦਾ ਤੇ ਜਦੋਂ ਇਹ ਦੂਜੇ ਰੁੱਖ ਜਾਂ ਕੰਧ ਆਦਿਕ 'ਤੇ ਹਰਾ ਹੋ ਜਾਵੇ ਤਾਂ ਉਸ 'ਤੇ ਆਪਣਾ ਜ਼ੋਰ ਪਾ ਕੇ ਉਸ ਨੂੰ ਦਬਾ ਲੈਂਦਾ ਹੈ। ਸੋ ਏਸੇ ਤਰ੍ਹਾਂ ਹੀ ਗੁਰੂ ਵੱਲੋਂ ਮਿਲਿਆ ਗੁਰ-ਮੰਤਰ ਜਦੋਂ ਜਗਿਆਸੂ ਦੇ ਅੰਦਰ ਜਾ ਕੇ ਹਰਾ ਹੋ ਜਾਂਦਾ ਹੈ ਤਾਂ ਉਸ ਦੇ ਸਭ ਪਾਪਾਂ ਗੁਨਾਹਾਂ ਨੂੰ ਸਾੜ ਕੇ ਅਜਿਹੇ ਜਗਿਆਸੂ ਨੂੰ ਅਕਾਲ ਪੁਰਖ ਵਿਚ ਅਭੇਦ ਕਰ ਦਿੰਦਾ ਹੈ ਤੇ ਇਸ ਤਰ੍ਹਾਂ ਹੁਣ ਭਗਤ ਕਬੀਰ ਜੀ ਦੀ ਅਵਸਥਾ ਅਜਿਹੀ ਹੀ ਬਣ ਗਈ ਤੇ ਭਗਤ ਜੀ ਰਾਮ ਨਾਲ ਅਭੇਦ ਹੋ ਗਏ :

**"ਰਾਮੁ ਕਬੀਰੈ ਭੇਦੁ ਨਾ ਭਾਈ"**

ਇਥੇ ਕੇਵਲ ਇਕ ਗੱਲ ਵਿਚਾਰਨਯੋਗ ਜ਼ਰੂਰੀ ਹੈ ਕਿ ਕਲਿਜੁਗ ਦੇ ਸਮੇਂ ਪੂਰਾ ਗੁਰੂ ਕੌਣ ਹੈ, ਜੋ ਉਪਦੇਸ਼ ਦੇ ਕੇ ਆਪਣੇ ਸਿੱਖਾਂ ਸੇਵਕਾਂ ਦਾ ਭਲਾ ਕਰ ਸਕੇ ? ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਬਾਕੀ ਨੌਂ ਪਾਤਿਸ਼ਾਹੀਆਂ, ਜਿਨ੍ਹਾਂ ਵਿਚ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*(ਵਾਰ ਰਾਮਕਲੀ ਰਾਇ ਬਲਵੰਡਿ, ਅੰਗ ੯੬੬)*

ਕੇਵਲ ਕਾਇਆ ਹੀ ਪਲਟਦੀ ਰਹੀ ਤੇ ਜੋ ਉਪਦੇਸ਼ ਸੰਸਾਰ ਨੂੰ ਇਕ ਜਾਮੇ ਵਿਚ ਨਹੀਂ ਦਿੱਤਾ ਜਾ ਸਕਦਾ ਸੀ, ਉਸੇ ਲਈ ਹੀ ਦਸ ਜਾਮੇ ਧਾਰਨ ਕਰਨੇ ਪਏ। ਪੰਚਮ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਧੁਰ ਕੀ ਬਾਣੀ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚ ਕੇ ਸਭ ਸੰਸਾਰੀ ਜੀਵਾਂ ਲਈ ਗੁਰਬਾਣੀ ਦੀ ਬਖ਼ਸ਼ਸ਼ ਕੀਤੀ। ਦਸਮੇਸ਼ ਪਿਤਾ ਜੀ ਨੇ ਤਾਂ ਅਤਿ ਬਖ਼ਸ਼ਸ਼ ਕਰ ਕੇ ਗੁਰਿਆਈ, "ਬਾਣੀ ਗੁਰੂ, ਗੁਰੂ ਹੈ ਬਾਣੀ" ਗੁਰਬਾਣੀ ਦੇ ਬੋਹਿਥ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਤੇ ਇਸ ਵਿਚ ਗੁਰਬਾਣੀ ਰਾਹੀਂ ਹੁਕਮ ਕੀਤਾ ਕਿ :

**ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥**

*(ਵਾਰ ਗਉੜੀ ਮ: ੪, ਅੰਗ ੩੦੮)*

ਜਪੁਜੀ ਸਾਹਿਬ ਦੇ ਆਖ਼ਰੀ ਸਲੋਕ ਵਿਚ :

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥**
**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥**
**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥**

ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਪੱਸ਼ਟ ਕਰ ਕੇ ਲਿਖ ਦਿੱਤਾ ਹੈ ਕਿ ਗੁਰੂ ਪਵਣ ਦੀ ਨਿਆਈਂ ਹੈ ਭਾਵ ਜਿਵੇਂ ਪਵਣ ਨੂੰ ਕੋਈ ਆਪਣੀ ਮੁੱਠੀ ਵਿਚ ਬੰਦ ਨਹੀਂ ਕਰ ਸਕਦਾ, ਏਸੇ ਤਰ੍ਹਾਂ ਜੇ ਕੋਈ ਆਪਣੀ ਮਰਜ਼ੀ ਨਾਲ ਗੁਰੂ ਨੂੰ ਆਪਣੇ ਅਧੀਨ ਕਰਨਾ ਚਾਹੇ ਤਾਂ ਗੁਰੂ ਕਦੀ ਕਿਸੇ ਦੇ ਅਧੀਨ ਨਹੀਂ ਹੁੰਦਾ। ਇਹ ਵੱਖਰੀ ਗੱਲ ਹੈ ਕਿ ਉਹ ਆਪਣੇ ਗੁਰਮੁਖ ਪਿਆਰੇ ਸੇਵਕਾਂ ਦੇ ਸਦਾ ਹੀ ਪਿਆਰ ਦੇ ਬੰਧਨਾਂ ਵਿਚ ਬੱਧਾ ਰਹਿੰਦਾ ਹੈ। ਪਰ, ਜਿਹੜਾ ਗੁਰੂ ਕਿਸੇ ਦੇ ਅਧੀਨ ਚੱਲੇ, ਉਸ ਨੂੰ ਗੁਰੂ ਨਹੀਂ ਕਿਹਾ ਜਾ ਸਕਦਾ। ਜਿਸ ਤਰ੍ਹਾਂ ਪਵਣ ਆਪਣੀ ਮਰਜ਼ੀ ਨਾਲ ਚੱਲੇਗੀ, ਏਸੇ ਤਰ੍ਹਾਂ ਪੂਰਾ ਗੁਰੂ ਆਪਣਾ ਸਾਂਝਾ ਉਪਦੇਸ਼ ਚਹੁੰ ਵਰਨਾਂ ਦੇ ਲੋਕਾਂ ਲਈ ਇੱਕੋ ਜਿਹਾ ਦੇਵੇਗਾ, ਪਰ ਗੁਰੂ ਨੂੰ ਬੰਨ੍ਹਿਆ ਨਹੀਂ ਜਾ ਸਕਦਾ। ਜਿਹੜੇ ਮਹਾਂਪੁਰਸ਼ ਅਕਾਲ ਪੁਰਖ ਨੇ ਸਮੇਂ ਸਮੇਂ ਸਿਰ ਜੀਵਾਂ ਦੀ ਭਲਾਈ ਲਈ ਭੇਜੇ, ਉਹ ਵੀ ਕਿਸੇ ਦੇ ਅਧੀਨ ਨਹੀਂ ਹੋਏ।

ਸਭ ਸੰਸਥਾਵਾਂ ਆਪਣੇ ਆਪਣੇ ਥਾਂ ਮਹੱਤਵਪੂਰਨ ਹਨ, ਜੋ ਅਕਾਲ ਪੁਰਖ ਦਾ ਨਾਮ ਜਪਾਉਂਦੀਆਂ ਹਨ। ਪਰ ਇਹ ਸੋਚਣ ਵਾਲੀ ਗੱਲ ਹੈ ਕਿ ਜਿਸ ਗੁਰੂ ਦੇ ਲੜ ਲੱਗਣਾ ਹੈ, ਕੀ ਉਹ ਆਪਣੇ ਸਿੱਖਾਂ ਸੇਵਕਾਂ ਦੀ ਹਲਤ ਪਲਤ ਵਿਚ ਰਹਿਬਰੀ ਕਰਨਗੇ ? ਇਸੇ ਲਈ ਤਾਂ ਧੰਨ ਸ੍ਰੀ ਗੁਰੂ ਨਾਨਕ ਦੇਵ

ਜੀ ਨੇ ਪਵਣ ਨਾਲ ਗੁਰੂ ਨੂੰ ਤੁੱਲਨਾ ਦਿੱਤੀ ਹੈ, ਜੋ ਹਰ ਜੀਵ ਦੀ ਇਕ-ਸਮਾਨ ਜਿੰਦ-ਜਾਨ ਹੈ ਤੇ ਇਹ ਕਿਸੇ ਦੇ ਅਧੀਨ ਵੀ ਨਹੀਂ। ਏਸੇ ਤਰ੍ਹਾਂ ਪਾਣੀ ਨੂੰ ਪਿਤਾ ਤੇ ਧਰਤੀ ਨੂੰ ਮਾਤਾ ਦੀ ਪਦਵੀ ਦਿੱਤੀ ਹੈ। ਧਰਤੀ ਤੋਂ ਬਿਨਾਂ ਕੁਝ ਉਪਜ ਨਹੀਂ ਸਕਦਾ। ਪਸ਼ੂ-ਪੰਛੀਆਂ ਵਿਚ ਪਿਤਾ ਦੀ ਪਛਾਣ ਨਹੀਂ ਹੋ ਸਕਦੀ, ਕੇਵਲ ਮਨ ਬੁੱਧੀ ਪ੍ਰਦਾਨ ਕਰ ਕੇ, ਅਕਾਲ ਪੁਰਖ ਨੇ ਮਨੁੱਖਾਂ ਵਿਚ ਹੀ ਪਿਤਾ ਦੀ ਸੋਝੀ ਬਖ਼ਸ਼ੀ ਹੈ। ਸਾਡੇ ਜੀਵਨ ਵਿਚ ਤਿੰਨ ਪਉੜੀਆਂ ਹਨ, ਮਾਂ ਤਕ ਤਾਂ ਸਾਰੇ ਪਸ਼ੂ-ਪੰਛੀ ਪੁੱਜ ਜਾਂਦੇ ਹਨ, ਪਿਤਾ ਤਕ ਬਹੁਤ ਘੱਟ ਪਸ਼ੂ-ਪੰਛੀ ਪੁੱਜਦੇ ਹਨ ਅਰਥਾਤ ਪਿਤਾ ਤਕ ਕੇਵਲ ਮਨੁੱਖ ਹੀ ਪੁੱਜਦੇ ਹਨ। ਇਸ ਤੋਂ ਅੱਗੇ ਗੁਰੂ ਹੈ, ਜਿਸ ਤਕ ਪੁੱਜਣਾ ਤਾਂ ਗੁਰੂ-ਕਿਰਪਾ ਦੁਆਰਾ ਹੀ ਸੰਭਵ ਹੈ। ਗੁਰੂ ਗਿਆਨ ਬਿਨਾਂ ਅਸੀਂ ਆਪਣੀ ਮਨਮਤ ਵਿਚ ਭਟਕਾਂਗੇ। ਜਦ ਤਕ ਗੁਰੂ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਤਦ ਤਕ ਸਾਡੇ ਜੀਵਨ ਦੀ ਆਤਮਿਕ ਅਵਸਥਾ ਦੀ ਸਥਿਤੀ ਵੀ ਨਹੀਂ ਬਦਲੇਗੀ। ਅਸੀਂ ਆਪਣਾ ਜੀਵਨ-ਸਫ਼ਰ ਤਹਿ ਨਹੀਂ ਕਰ ਸਕਾਂਗੇ, ਕਿਉਂਕਿ ਮਾਂ ਤਕ ਤਾਂ ਕੇਵਲ ਸਰੀਰ ਦਾ ਹੀ ਸੰਬੰਧ ਹੈ, ਪਿਤਾ ਤਕ ਬੁੱਧੀ ਦਾ ਸੰਬੰਧ ਹੈ ਤੇ ਗੁਰੂ ਦਾ ਆਤਮਾ ਨਾਲ ਸੰਬੰਧ ਹੈ। ਗੁਰੂ ਬਿਨਾਂ ਸਭ ਕੰਮ ਅਧੂਰੇ ਹਨ। ਗੁਰੂ ਨਾਲ ਹੀ ਅਸੀਂ ਪੂਰੇ ਹੋਵਾਂਗੇ, ਇਸ ਲਈ ਹੀ ਗੁਰੂ-ਘਰ ਨੂੰ ਗੁਰਦੁਆਰਾ ਕਿਹਾ ਗਿਆ ਹੈ, ਜਿਸ ਦੁਆਰੇ ਰਾਹੀਂ ਹੀ ਜੀਵ ਨੇ ਅਕਾਲ ਪੁਰਖ ਤਕ ਪੁੱਜਣਾ ਹੈ। ਪੂਰਾ ਗੁਰੂ ਅਜਿਹਾ ਹੈ, ਜਿਸ ਨੂੰ ਜੀਵ ਤੋਂ ਅਕਾਲ ਪੁਰਖ ਤਕ ਪੁੱਜ ਜਾਣ ਵਾਲੇ ਸਾਰੇ ਰਸਤੇ ਦੀ ਸੋਝੀ ਹੈ ਤੇ ਇਹ ਵੀ ਪਤਾ ਹੈ ਕਿ ਇਹ ਸਫ਼ਰ ਕਿਸ ਤਰ੍ਹਾਂ ਤਹਿ ਹੋਣਾ ਹੈ। ਦਿਨ ਰਾਤ ਜੀਵ ਲਈ ਜੀਵਨ ਬਿਤਾਉਣ ਲਈ ਸੁਖ ਮਿਲੇ ਹਨ, ਜਿਨ੍ਹਾਂ ਵਿਚ ਸਾਰਾ ਜਗਤ ਖੇਡ ਰਿਹਾ ਹੈ। ਜੀਵ ਦੀਆਂ ਚੰਗਿਆਈਆਂ ਬੁਰਿਆਈਆਂ ਦੀ ਵਿਚਾਰ ਧਰਮ ਰਾਜ ਦੇ ਦਰਬਾਰ ਵਿਚ ਹੋਵੇਗੀ ਤੇ ਕੇਵਲ ਕਰਮਾਂ ਅਨੁਸਾਰ ਹੀ ਸਭ ਫ਼ੈਸਲਾ ਹੋਵੇਗਾ। ਜਿਨ੍ਹਾਂ ਨੂੰ ਪੂਰੇ ਗੁਰੂ ਨੇ ਸੋਝੀ ਦੇ ਦਿੱਤੀ, ਉਨ੍ਹਾਂ ਨੇ ਉਸ ਅਨੁਸਾਰ ਆਪਣੇ ਜੀਵਨ ਵਿਚ ਨਾਮ-ਸਿਮਰਨ, ਭਜਨ ਦੀ ਕਮਾਈ ਕਰ ਕੇ ਆਪਣੇ ਮੁਖ ਉੱਜਲੇ ਕਰ ਲਏ ਤੇ ਨਾਲ ਹੀ ਅਨੇਕਾਂ ਨੂੰ ਇਸ ਭਵਜਲ ਸੰਸਾਰ ਤੋਂ ਪਾਰ ਉਤਾਰ ਦਿੱਤਾ।

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰ ਰਹੇ ਹਨ :

**ਪੂਰੇ ਗੁਰ ਕਾ ਸੁਨਿ ਉਪਦੇਸੁ ॥**
**ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥** *(ਗਉੜੀ ਸੁਖਮਨੀ ਮ: ੫, ਅੰਗ ੨੯੫)*

ਅਰਥਾਤ, ਪੂਰੇ ਗੁਰੂ ਦੇ ਉਪਦੇਸ਼ ਨਾਲ ਹੀ ਅਕਾਲ ਪੁਰਖ ਨਿਰੰਕਾਰ ਨੂੰ ਨੇੜੇ ਆਪਣੇ ਘਟਿ ਅੰਦਰ ਦੇਖਿਆ ਜਾ ਸਕੇਗਾ ਤੇ ਪੂਰੇ ਗੁਰੂ ਦੀ ਪ੍ਰਾਪਤੀ ਹੋਣ 'ਤੇ ਹੀ ਜੀਵ ਨੂੰ ਨਿਰੰਕਾਰ ਦੀ ਦਰਗਾਹ ਵਿਚ ਢੋਈ ਮਿਲ ਸਕੇਗੀ।

ਪੰਚਮ ਪਾਤਿਸ਼ਾਹ ਫ਼ੁਰਮਾਨ ਕਰ ਰਹੇ ਹਨ :

**ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥**
**ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥**

*(ਸਿਰੀਰਾਗੁ ਮਹਲਾ ੫, ਅੰਗ ੪੪)*

ਤਾਂ ਤੇ ਇਹ ਗੱਲ ਸਭ ਜੀਵਾਂ, ਸਿੱਖ ਸੇਵਕਾਂ, ਨਿਰੰਕਾਰ ਨਾਲ ਪਿਆਰ ਰੱਖਣ ਵਾਲੇ ਵਿਅਕਤੀਆਂ ਨੂੰ ਵਿਚਾਰਨ ਦੀ ਲੋੜ ਹੈ ਕਿ ਜਿਸ ਗੁਰੂ ਦੇ ਪਾਸ ਉਹ ਸ਼ਿਸ਼ ਬਣਨ ਜਾ ਰਹੇ ਹਨ, ਕੀ ਉਹ ਹਲਤ-ਪਲਤ ਵਿਚ ਸਹਾਇਤਾ ਕਰ ਸਕਣਗੇ ? ਨਿਰੰਕਾਰ ਦੀ ਦਰਗਾਹ ਵਿਚ ਢੋਈ ਦਿਵਾ ਸਕਣਗੇ ? ਤਾਂ ਤੇ ਭਾਈ, ਵਿਚਾਰ ਕੇ ਪੂਰੇ ਗੁਰੂ ਦੀ ਹੀ ਸ਼ਰਨੀ ਪੈਣਾ ਚਾਹੀਦਾ ਹੈ, ਜਿਸ ਵਿਚ ਇਹ ਸਭ ਵਡਿਆਈਆਂ ਹਨ। ਗੁਰੂ ਵਾਲੇ ਬਣ ਕੇ ਗੁਰਬਾਣੀ ਪੜ੍ਹਨੀ ਹੈ, ਸਾਧ ਸੰਗਤ ਕਰਨੀ ਹੈ :

**ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ॥**
**ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ॥**

*(ਸੋਰਠਿ ਮ: ੫, ਅੰਗ ੬੧੭-੧੮)*

ਸਾਧ ਸੰਗਤ ਵਿਚ ਜਾਣ ਤੇ ਉਥੇ ਕਥਾ ਕੀਰਤਨ ਸੁਣਨ ਨਾਲ ਨਵੀਆਂ-ਨਵੀਆਂ ਜੀਵਨ-ਸੋਝੀਆਂ ਮਿਲਦੀਆਂ ਹਨ। ਕਈ ਗੁਰਮਤਿ ਸਿਧਾਂਤ ਜਾਂ ਗੁਰਬਾਣੀ ਦੇ ਬਚਨ ਅਜਿਹੇ ਗੁਪਤ ਭੇਦ (ਰਹੱਸ) ਵਾਲੇ ਹਨ, ਜੋ ਕੇਵਲ ਪੜ੍ਹਨ-ਸੁਣਨ ਨਾਲ ਜੀਵਨ ਵਿਚ ਇਨ੍ਹਾਂ ਦੀ ਸਮਝ ਨਹੀਂ ਆਉਂਦੀ ਤੇ ਅਜਿਹੇ ਸ਼ੰਕੇ ਸਾਧ ਸੰਗਤ ਵਿਚ ਜਾ ਕੇ ਹੀ ਨਿਕਲਦੇ ਹਨ। ਸੰਗਤ ਵਿਚ ਕਈ ਅਜਿਹੇ ਮਹਾਂਪੁਰਖ ਗੁਰਮੁਖ ਪਿਆਰੇ ਆਉਂਦੇ ਹਨ, ਜਿਨ੍ਹਾਂ ਨੇ ਸਿਮਰਨ ਭਜਨ ਕਰ ਕੇ ਉਸ ਨਿਰੰਕਾਰ ਦੇ ਗੁਪਤ ਭੇਦਾਂ ਨੂੰ ਪਾ ਲਿਆ ਹੁੰਦਾ ਹੈ। ਅਜਿਹੇ ਮਹਾਂਪੁਰਖਾਂ, ਗੁਰਮੁਖ ਪਿਆਰਿਆਂ ਦੇ ਤਜਰਬੇ ਵਿਚ ਆਏ ਅਜਿਹੇ ਭੇਦਾਂ ਬਾਰੇ ਵਿਚਾਰਾਂ ਨੂੰ ਸੁਣ ਕੇ ਕਈ ਸੰਸੇ ਨਵਿਰਤ ਹੋ ਜਾਂਦੇ ਹਨ। ਪਰ ਮਨ ਵਿਚ ਸੇਵਾ-ਭਾਵ, ਨਿਮਰਤਾ, ਗ਼ਰੀਬੀ ਆਦਿਕ ਗੁਣ ਹੋਣੇ ਜ਼ਰੂਰੀ ਹਨ, ਜੋ ਅਕਾਲ ਪੁਰਖ ਦੀ ਨਦਰਿ ਖਿੱਚਣ ਵਿਚ ਸਹਾਇਕ ਹੋ ਸਕਦੇ ਹਨ। ਅਕਾਲ ਪੁਰਖ ਹੀ ਸਭ ਕਿਰਪਾ ਦੇ ਮਾਲਕ ਹਨ, ਭਾਵੇਂ ਕਿਸੇ ਤਰ੍ਹਾਂ ਜਾਂ ਕਿਸੇ ਰਾਹੀਂ ਵੀ ਕਰ ਦੇਣ।

ਕਹਿੰਦੇ ਹਨ ਕਿ ਯੂ.ਪੀ. ਪ੍ਰਾਂਤ ਦੇ ਸ਼ਹਿਰ ਕਾਨ੍ਹਪੁਰ ਲਾਗੇ ਕੋਈ ਮਹਾਤਮਾ ਪੁਰਖ ਰਹਿੰਦੇ ਸਨ, ਜਿਨ੍ਹਾਂ ਦੀ ਬੜੀ ਪ੍ਰਸਿੱਧਤਾ ਸੀ। ਉਨ੍ਹਾਂ ਪਾਸ ਇਕ ਸੇਵਾਦਾਰ ਰਹਿੰਦਾ ਸੀ, ਜੋ ਮਹਾਂਪੁਰਖਾਂ ਦੀ ਹਰ ਪ੍ਰਕਾਰ ਦੀ ਸੇਵਾ ਕਰਿਆ ਕਰਦਾ ਸੀ ਤੇ ਮਹਾਤਮਾ ਉਸ ਉਪਰ ਬਹੁਤ ਖ਼ੁਸ਼ ਸਨ। ਇਨ੍ਹਾਂ ਦਿਨਾਂ ਵਿਚ ਹੀ ਕਾਨ੍ਹਪੁਰ ਦੇ ਰਾਜੇ ਦੀ ਲੜਕੀ ਦਾ ਸਵੰਬਰ ਸੀ, ਜਿਸ ਵਿਚ ਸ਼ਰਤ ਸੀ ਕਿ ਜੇ ਕੋਈ

ਉਸ ਲੜਕੀ ਨੂੰ ਵੀਹ ਤਕ ਗਿਣਤੀ ਸੁਣਾ ਦੇਵੇਗਾ, ਉਸ ਨਾਲ ਉਹ ਸ਼ਾਦੀ ਕਰ ਲਵੇਗੀ। ਇਸ ਗਿਣਤੀ ਦੇ ਭੇਦ ਨੂੰ ਹਰ ਕੋਈ ਨਹੀਂ ਸੀ ਸਮਝ ਸਕਦਾ, ਕਿਉਂਕਿ ਇਸ ਦਾ ਅਧਿਆਤਮਿਕ ਅਵਸਥਾ ਨਾਲ ਸੰਬੰਧ ਸੀ, ਜਿਹਾ ਕਿ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਸਤਵੀਂ ਵਾਰ ਵਿਚ ਇਸ ਗਿਣਤੀ ਬਾਰੇ ਵਿਚਾਰ ਦਰਜ ਕੀਤੇ ਹੋਏ ਹਨ। ਮਹਾਂਪੁਰਖਾਂ ਦੀ ਸੰਗਤ ਕਰ ਕੇ ਉਸ ਸੇਵਾਦਾਰ ਨੂੰ ਵੀ ਇਸ ਗਿਣਤੀ ਦਾ ਪਤਾ ਸੀ ਤੇ ਉਹ ਵੀ ਮਹਾਂਪੁਰਖਾਂ ਦੀ ਆਗਿਆ ਨਾਲ ਸਵੰਬਰ ਵਿਚ ਚਲਾ ਗਿਆ, ਜਿਥੇ ਹੋਰ ਰਾਜੇ ਮਹਾਰਾਜਿਆਂ ਦੇ ਪੁੱਤਰ ਵੀ ਆਏ ਹੋਏ ਸਨ। ਰਾਜ-ਕੁਮਾਰੀ ਪਰਦਾ ਕਰ ਕੇ ਬੈਠ ਗਈ ਤੇ ਵਾਰੀ ਵਾਰੀ ਸਾਰੇ ਉਮੀਦਵਾਰਾਂ ਨੂੰ ਸੱਦ ਕੇ ਗਿਣਤੀ ਪੁੱਛੀ। ਪਰ ਹਰ ਕੋਈ ਇਕ ਦੋ ਤਿੰਨ ਗਿਣੇ ਤੇ ਇਸ ਤਰ੍ਹਾਂ ਰਾਜ ਕੁਮਾਰੀ ਨੇ ਸਾਰੇ ਆਏ ਉਮੀਦਵਾਰਾਂ ਨੂੰ ਫ਼ੇਲ੍ਹ ਕਰ ਦਿੱਤਾ ਤੇ ਆਪਣੇ ਸੇਵਾਦਾਰਾਂ ਨੂੰ ਆਖਿਆ ਕਿ ਵੇਖੋ ਕੋਈ ਹੋਰ ਆਦਮੀ ਵੀ ਇਹ ਗਿਣਤੀ ਦੱਸਣ ਵਾਲਾ ਹੈ। ਰਾਜ ਕੁਮਾਰੀ ਦੇ ਸੇਵਾਦਾਰ ਨੇ ਉਸ ਸੇਵਾਦਾਰ ਨੂੰ ਪੁੱਛਿਆ ਕਿ ਕੀ ਤੁਸੀਂ ਇਹ ਗਿਣਤੀ ਕਰ ਸਕੋਗੇ? ਤਾਂ ਉਸ ਨੇ ਹਾਂ ਵਿਚ ਉੱਤਰ ਦਿੱਤਾ, ਜਿਸ ਅਨੁਸਾਰ ਰਾਜ ਕੁਮਾਰੀ ਦੇ ਸੇਵਾਦਾਰ ਉਸ ਨੂੰ ਵੀ ਅੰਦਰ ਲੈ ਗਏ। ਰਾਜ ਕੁਮਾਰੀ ਨੇ ਆਉਂਦੇ ਨੂੰ ਆਖਿਆ ਕਿ ਵੀਹ ਤਕ ਗਿਣਤੀ ਕਰ ਕੇ ਦੱਸੋ ਤਾਂ ਮਹਾਂਪੁਰਖ ਦੇ ਸੇਵਾਦਾਰ ਨੇ ਭਾਈ ਗੁਰਦਾਸ ਜੀ ਦੀ ਸਤਵੀਂ ਵਾਰ ਅਨੁਸਾਰ ਇਹ ਗਿਣਤੀ ਕਰਨੀ ਆਰੰਭ ਕੀਤੀ:

(ਇਕ) **ਸਤਿਗੁਰੁ ਸਚਾ ਪਾਤਿਸਾਹੁ ਸਾਧ ਸੰਗਤਿ ਸਚੁ ਖੰਡੁ ਵਸਾਇਆ॥**
**ਗੁਰਸਿਖ ਲੈ ਗੁਰਸਿਖ ਹੋਇ ਆਪੁ ਗਵਾਇ ਨ ਆਪੁ ਗਣਾਇਆ॥**
**ਗੁਰ ਸਿਖ ਸਭੋ ਸਾਧਨਾ ਸਾਧਿ ਸਧਾਇ ਸਾਧੁ ਸਦਵਾਇਆ॥**
**ਚਹੁ ਵਰਣਾ ਉਪਦੇਸ ਦੇ ਮਾਇਆ ਵਿਚਿ ਉਦਾਸੁ ਰਹਾਇਆ॥**
**ਸਚਹੁ ਓਰੈ ਸਭੁ ਕਿਹੁ ਸਚੁ ਨਾਉ ਗੁਰਮੰਤੁ ਦ੍ਰਿੜਾਇਆ॥**
**ਹੁਕਮੈ ਅੰਦਰਿ ਸਭ ਕੋ ਮੰਨੈ ਹੁਕਮੁ ਸੁ ਸਚਿ ਸਮਾਇਆ॥**
**ਸਬਦ ਸੁਰਤਿ ਲਿਵ ਅਲਖੁ ਲਿਖਾਇਆ॥੧॥੭॥**

ਅਰਥਾਤ, ਨਿਰੰਕਾਰ, ਅਕਾਲ ਪੁਰਖ ਹੀ ਇੱਕੋ ਇਕ ਸੱਚਾ ਪਾਤਿਸ਼ਾਹ ਹੈ, ਜਿਸ ਦਾ ਸੱਚਾ ਨਾਮ ਮੰਤਰ ਵੀ ਇੱਕੋ ਇਕ ਹੈ। ਜਿਨ੍ਹਾਂ ਨੇ ਉਸ ਦੇ ਹੁਕਮ ਨੂੰ ਮੰਨਿਆ ਹੈ, ਉਨ੍ਹਾਂ ਨੇ ਅਜਿਹੇ ਅਲੱਖ ਅਕਾਲ ਪੁਰਖ ਨੂੰ ਲਖ ਲਿਆ ਹੈ:

(ਦੋ) **ਸਿਵ ਸਕਤੀ ਨੋ ਸਾਧਿਕੈ ਚੰਦੁ ਸੂਰਜੁ ਦਿਹੁੰ ਰਾਤਿ ਸਧਾਏ॥**
**ਸੁਖ ਦੁਖ ਸਾਧੇ ਹਰਖ ਸੋਗ ਨਰਕ ਸੁਰਗ ਪੁੰਨ ਪਾਪ ਲੰਘਾਏ॥**
**ਜਨਮ ਮਰਣ, ਜੀਵਨੁ ਮੁਕਤਿ, ਭਲਾ ਬੁਰਾ, ਮਿਤ੍ਰ ਸਤ੍ਰ ਨਿਵਾਏ॥**
**ਰਾਜ ਜੋਗ, ਜਿਣਿ ਵਸਿ ਕਰਿ ਸਾਧ ਸੰਜੋਗ ਵਿਜੋਗ ਰਹਾਏ॥**

**ਵਸਗਤਿ ਕੀਤੀ ਨੀਂਦ ਭੂਖ ਆਸਾ ਮਨਸਾ ਜਿਣਿ ਘਰਿ ਆਏ ॥**
**ਉਸਤੁਤਿ ਨਿੰਦਾ ਸਾਧਿਕੈ ਹਿੰਦੂ ਮੁਸਲਮਾਣ ਸਬਾਏ ॥**
**ਪੈਰੀ ਪੈ ਪਾਖਾਕ ਸਦਾਏ ॥੨॥੭॥**

ਅਰਥਾਤ, ਗੁਰਮੁਖ ਜਨਾਂ ਨੂੰ ਹੀ ਇਨ੍ਹਾਂ ਦੋ ਦੋ ਵਸਤੂਆਂ ਦੀ ਸੋਝੀ ਆਈ ਤੇ ਉਨ੍ਹਾਂ ਨੇ ਇਨ੍ਹਾਂ ਬਾਰੇ ਸਾਧਨਾ ਕਰ ਕੇ ਆਪਣਾ ਜੀਵਨ ਸਫਲਾ ਕਰ ਲਿਆ ਹੈ :

(ਤਿੰਨ) **ਬ੍ਰਹਮਾ ਬਿਸਨੁ ਮਹੇਸੁ, ਤ੍ਰੈ ਲੋਕ ਵੇਦ ਗੁਣ ਗਿਆਨ ਲੰਘਾਏ ॥**
**ਭੂਹ ਭਵਿਖਹੁ ਵਰਤਮਾਨੁ, ਆਦਿ ਮਧਿ ਜਿਣਿ ਅੰਤਿ ਸਿਧਾਏ ॥**
**ਮਨ ਬਚ ਕਰਮ ਇਕੱਤ੍ਰ ਕਰਿ ਜੰਮਣ ਮਰਣ ਜੀਵਣ ਜਿਣਿਆਏ ॥**
**ਆਧਿ ਬਿਆਧਿ ਉਪਾਧਿ ਸਾਧਿ ਸੁਰਗ ਮਿਰਗ ਪਾਤਾਲ ਨਿਵਾਏ ॥**
**ਉਤਮੁ ਮਧਮ ਨੀਚ ਸਾਧਿ, ਬਾਲਕ ਜੋਬਨ ਬਿਰਧਿ ਜਿਣਾਏ ॥**
**ਇੜਾ ਪਿੰਗੁਲਾ ਸੁਖਮਨਾ, ਤ੍ਰਿਕੁਟੀ ਲੰਘਿ ਤ੍ਰਿਬੇਣੀ ਨਾਏ ॥**
**ਗੁਰਮੁਖਿ ਇਕੁ ਮਨਿ ਇਕੁ ਧਿਆਏ ॥੩॥੭॥**

(ਚਾਰ) **ਅੰਡਜ ਜੇਰਜ ਸਾਧਿਕੈ ਸੇਤਜ ਉਤਭੁਜ ਖਾਣੀ ਬਾਣੀ ॥**
**ਚਾਰੇ ਕੁੰਡਾਂ ਚਾਰਿ ਜੁਗ, ਚਾਰਿ ਵਰਨ ਚਾਰਿ ਵੇਦ ਵਖਾਣੀ ॥**
**ਧਰਮੁ ਅਰਥੁ ਕਾਮੁ ਮੋਖੁ ਜਿਣਿ ਰਜ ਤਮ ਸਤ ਗੁਣ ਤੁਰੀਆ ਰਾਣੀ ॥**
**ਸਨਕਾਦਿਕ, ਆਸ੍ਰਮ ਉਲੰਘਿ, ਚਾਰਿ ਵੀਰ ਵਸਗਤਿ ਕਰਿ ਆਣੀ ॥**
**ਚਉਪੜਿ ਜਿਉ ਚਉਸਾਰ ਮਾਰਿ ਜੋੜਾ ਹੋਇ ਨ ਕੋਇ ਰਵਾਣੀ ॥**
**ਰੰਗ ਬਿਰੰਗ ਤੰਬੋਲ ਰਸ ਬਹੁ ਰੰਗੀ ਇਕੁ ਰੰਗੁ ਨੀਸਾਣੀ ॥**
**ਗੁਰਮੁਖਿ ਸਾਧਿ ਸੰਗਤਿ ਨਿਰਬਾਣੀ ॥੪॥੭॥**

(ਪੰਜ) **ਪਉਣੁ ਪਾਣੀ ਬੈਸੰਤਰੋ ਧਰਤਿ ਅਕਾਸੁ ਉਲੰਘਿ ਪਇਆਣਾ ॥**
**ਕਾਮੁ ਕਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ ॥**
**ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗ੍ਰੰਥੁ ਪੰਚ ਪਰਵਾਣਾ ॥**
**ਖੇਚਰ ਭੂਚਰ ਚਾਚਰੀ ਉਨਮਨ ਲੰਘਿ ਅਗੋਚਰ ਬਾਣਾ ॥**
**ਪੰਚਾਇਣ ਪਰਮੇਸਰੋ ਪੰਚ ਸਬਦ ਘਨਘੋਰ ਨੀਸਾਣਾ ॥**
**ਗੁਰਮੁਖਿ ਪੰਚ ਭੂਆਤਮਾ ਸਾਧ ਸੰਗਤਿ ਮਿਲਿ ਸਾਧ ਸੁਹਾਣਾ ॥**
**ਸਹਜ ਸਮਾਧਿ ਨ ਆਵਣ ਜਾਣਾ ॥੫॥੭॥**

(ਛੇ) **ਛਿਅ ਰੁਤੀ ਕਰਿ ਸਾਧਨਾਂ ਛਿਅ ਦਰਸਨ ਸਾਧੈ ਗੁਰਮਤੀ ॥**
**ਛਿਅ ਰਸੁ ਰਸਨਾ ਸਾਧਿਕੈ ਰਾਗ ਰਾਗਣੀ ਭਾਇ ਭਗਤੀ ॥**
**ਛਿਅ ਚਿਰਜੀਵੀ ਛਿਅ ਜਤੀ ਚੱਕ੍ਰਵਰਤਿ ਛਿਅ ਸਾਥਿ ਜੁਗਤੀ ॥**
**ਛਿਅ ਸਾਸਤ੍ਰ ਛਿਅ ਕਰਮ ਜਿਣਿ ਛਿਆ ਗੁਰਾਂ ਗੁਰ ਸੁਰਤਿ ਨਿਰਤੀ ॥**
**ਛਿਅ ਵਰਤਾਰੇ ਸਾਧਿਕੈ ਛਿਆ ਛਕ ਛਤੀ ਪਵਣ ਪਰਤੀ ॥**
**ਸਾਧ ਸੰਗਤਿ ਗੁਰ ਸਬਦ ਸੁਰਤੀ ॥੬॥੭॥**

(ਸੱਤ) **ਸਤ ਸਮੁੰਦ ਉਲੰਘਿਆ, ਦੀਪ ਸਤ ਇਕ ਦੀਪਕ ਬਲਿਆ॥**
**ਸਤ ਸੂਤ ਇਕ ਸੂਤਿ ਕਰਿ ਸਤੇ ਪੁਰੀਆ ਲੰਘਿ ਉਛਲਿਆ॥**
**ਸਤ ਸਤੀ ਜਿਣਿ ਸਪਤ ਰਿਖਿ ਸਤਿ ਸੁਰਾ ਜਿਣਿ ਅਟਲੁ ਨ ਟਲਿਆ॥**
**ਸਤੇ ਸੀਵਾ ਸਾਧਿਕੈ ਸਤੀ ਸੀਵੀ ਸੁਫਲਿਓ ਫਲਿਆ॥**
**ਸਤ ਅਕਾਸ ਪਤਾਲ ਸਤ ਵਸਿਗਤਿ ਕਰਿ ਉਪਰੇਰੈ ਚਲਿਆ॥**
**ਸਤੇ ਧਾਰੀ ਲੰਘਿਕੈ ਭੈਰਉ ਖੇਤ੍ਰਪਾਲ ਦਲਮਲਿਆ॥**
**ਸਤੇ ਰੋਹਣਿ ਸਤਿ ਵਾਰ ਸਤਿ ਸੁਹਾਗਣਿ ਸਾਧ ਨ ਵਲਿਆ॥**
**ਗੁਰਮੁਖਿ ਸਾਧ ਸੰਗਤਿ ਵਿਚਿ ਖਲਿਆ॥੭॥੭॥**

(ਅੱਠ) **ਅਠੈ ਸਿਧੀ ਸਾਧਿਕੈ ਸਾਧਿਕ ਸਿਧ ਸਮਾਧਿ ਫਲਾਈ॥**
**ਅਸਟ ਕੁਲੀ ਬਿਖੁ ਸਾਧਨਾ, ਸਿਮਰਣਿ ਸੇਖ ਨ ਕੀਮਤਿ ਪਾਈ॥**
**ਮਣ ਹੁਇ ਅਠ ਪੈਸੇਰੀਆ ਪੰਜੂ ਅਠੇ ਚਾਲੀਹ ਭਾਈ॥**
**ਜਿਉ ਚਰਖਾ ਅਠ ਖੰਭੀਆ ਇਕਤੁ ਸੂਤ ਰਹੈ ਲਿਵਲਾਈ॥**
**ਅੱਠ ਪਹਿਰ ਅਸਟਾਂਗੁ ਜੋਗੁ ਚਾਵਲ ਰਤੀ ਮਾਸਾ ਰਾਈ॥**
**ਅਠ ਕਾਠਾ ਮਨੁ ਵਸਿ ਕਰਿ ਅਸਟ ਧਾਤੁ ਇਕ ਧਾਤੁ ਕਰਾਈ॥**
**ਸਾਧ ਸੰਗਤਿ ਵਡੀ ਵਡਿਆਈ॥੮॥੭॥**

**ਅਸ਼ਟਾਂਗ ਯੋਗ :** ਯਮ, ਨਿਯਮ, ਪ੍ਰਾਣਾਯਾਮ, ਆਸਨ, ਪ੍ਰਤਿਹਾਰ, ਧਾਰਨਾ, ਧਿਆਨ ਤੇ ਸਮਾਧੀ, ਇਨ੍ਹਾਂ ਅੱਠਾਂ ਦਾ ਸਮੁੱਚਾ ਨਾਮ ਯੋਗ ਹੈ।

(ਨੌਂ) **ਨਥਿ ਚਲਾਏ ਨਵੈ ਨਾਥਿ ਨਾਥਾ ਨਾਥ ਅਨਾਥ ਸਹਾਈ॥**
**ਨਉ ਨਿਧਾਨ ਫੁਰਮਾਨ ਵਿਚਿ ਪਰਮ ਨਿਧਾਨ ਗਿਆਨ ਗੁਰ ਭਾਈ॥**
**ਨਉ ਭਗਤੀ ਨਉ ਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵਲਾਈ॥**
**ਨਉ ਗ੍ਰਿਹ ਸਾਧ ਗ੍ਰਿਹਸਤ ਵਿਚਿ ਪੂਰੇ ਸਤਿਗੁਰ ਦੀ ਵਡਿਆਈ॥**
**ਨਉਖੰਡ ਸਾਧ ਅਖੰਡ ਹੋਇ ਨਉ ਦੁਆਰਿ ਲੰਘਿ ਨਿਜ ਘਰਿ ਜਾਈ॥**
**ਨਉ ਅੰਗ ਨੀਲ ਅਨੀਲ ਹੋਇ ਨਉਕੁਲ ਨਿਗ੍ਰਹ ਸਹਜਿ ਸਮਾਈ॥**
**ਗੁਰਮੁਖਿ ਸੁਖ ਫਲੁ ਅਲਖੁ ਲਖਾਈ॥੯॥੭॥**

(ਦਸ) **ਸੰਨਿਆਸੀ ਦਸ ਨਾਵ ਧਰਿ ਸਚ ਨਾਵ ਵਿਣੁ ਨਾਵ ਗਣਾਇਆ॥**
**ਦਸ ਅਵਤਾਰ ਆਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ॥**
**ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀਂ ਗੁਰਪੁਰਬਿ ਨ ਪਾਇਆ॥**
**ਇਕ ਮਨ ਇਕ ਨ ਚੇਤਿਓ ਸਾਧ ਸੰਗਤਿ ਵਿਣੁ ਦਹਿਦਿਸਿ ਧਾਇਆ॥**
**ਦਸ ਦਹਿਆਂ ਦਸ ਅਸੂਮੇਧ ਖਾਇ ਅਮੇਧ ਨਿਖੇਧਿ ਕਰਾਇਆ॥**
**ਇੰਦਰੀਆਂ ਦਸ ਵਸਿ ਕਰਿ ਬਾਹਰਿ ਜਾਂਦਾ ਵਰਜਿ ਰਹਾਇਆ॥**
**ਪੈਰੀ ਪੈ ਜਗੁ ਪੈਰੀ ਪਾਇਆ॥੧੦॥੭॥**

**ਦਸ ਸੰਨਿਆਸੀ :** ੧. ਤੀਰਥੀ; ੨. ਆਸ਼ਰਮੀ; ੩. ਬਨ; ੪. ਅਰੰਨਯ, ੫. ਗਿਰੀ; ੬. ਪੁਰੀ; ੭. ਦੰਡੀ; ੮. ਸਾਗਰ; ੯. ਸਰਸੂਤੀ; ੧੦. ਭਗਤੀ।

(ਯਾਰਾਂ) **ਇਕ ਮਨਿ ਹੋਇ ਇਕਾਦਸੀ, ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ॥**
**ਗਿਆਰਹ ਰੁਦ੍ਰ ਸਮੁਦ੍ਰ ਵਿਚਿ ਪਲ ਦਾ ਪਾਰਾਵਾਰੁ ਨ ਪਾਇਆ॥**
**ਗਿਆਰਹ ਕਸ ਗਿਆਰਹ ਕਸੇ ਕਸਿ ਕਸਵੱਟੀ ਕਸ ਕਸਾਇਆ॥**
**ਗਿਆਰਹ ਗੁਣ ਫੈਲਾਉ ਕਰਿ ਕਚ ਪਕਾਈ ਅਘੜ ਘੜਾਇਆ॥**
**ਗਿਆਰਹ ਦਾਉ ਚੜਾਉ ਕਰਿ ਦੂਜਾ ਭਾਉ ਕੁਦਾਉ ਰਹਾਇਆ॥**
**ਗਿਆਰਹ ਗੇੜਾ ਸਿਖੁ ਸੁਣਿ ਗੁਰ ਸਿਖੁ ਲੈ ਗੁਰ ਸਿਖੁ ਸਦਾਇਆ॥**
**ਸਾਧ ਸੰਗਤਿ ਗੁਰੁ ਸਬਦੁ ਵਸਾਇਆ॥੧੧॥੭॥**

(ਬਾਰਾਂ) **ਬਾਰਹ ਪੰਥ ਸਧਾਇਕੈ ਗੁਰਮੁਖਿ ਗਾਡੀ ਰਾਹ ਚਲਾਇਆ॥**
**ਸੂਰਜ ਬਾਰਹ ਮਾਹ ਵਿਚਿ ਸਸੀਅਰੁ ਇਕਤੁ ਮਾਹਿ ਫਿਰਾਇਆ॥**
**ਬਾਰਹ ਸੋਲਹ ਮੇਲਿ ਕਰਿ ਸਸੀਅਰ ਅੰਦਰ ਸੂਰ ਸਮਾਇਆ॥**
**ਬਾਰਹ ਤਿਲਕ ਮਿਟਾਇਕੈ ਗੁਰਮੁਖਿ ਤਿਲਕੁ ਨੀਸਾਣੁ ਚੜਾਇਆ॥**
**ਬਾਰਹ ਰਾਸੀ ਸਾਧਿਕੈ ਸਚਿ ਰਾਸਿ ਰਹਰਾਸਿ ਲੁਭਾਇਆ॥**
**ਬਾਰਹ ਵੰਨੀ ਹੋਇਕੈ ਬਾਰਹ ਮਾਸੇ ਤੋਲਿ ਤਲਾਇਆ॥**
**ਪਾਰਸ ਪਾਰਸਿ ਪਰਸਿ ਕਰਾਇਆ॥੧੨॥੭॥**
**ਜੋਗੀਆਂ ਦੇ ਬਾਰ੍ਹਾਂ ਪੰਥ :** ਹੇਤੂ, ਪਾਵ, ਆਈ, ਗੰਮਯ, ਪਾਗਲ, ਗੋਪਾਲ, ਕੰਥੜੀ, ਬਨ, ਧੁਜੀ, ਚੇਲੀ, ਰਾਵਲ, ਦਾਸ।

(ਤੇਰਾਂ) **ਤੇਰਹ ਤਾਲ ਅਊਰਿਆ ਗੁਰਮੁਖਿ ਸੁਖ ਤਪ ਤਾਲ ਪੁਰਾਇਆ॥**
**ਤੇਰਹ ਰਤਨ ਅਕਾਰਥੇ ਗੁਰ ਉਪਦੇਸੁ ਰਤਨੁ ਧਨੁ ਪਾਇਆ॥**
**ਤੇਰਹ ਪਦ ਕਰਿ ਜਗ ਵਿਚਿ ਪਿਤਰ ਕਰਮ ਕਰਿ ਭਰਮਿ ਭੁਲਾਇਆ॥**
**ਲਖ ਲਖ ਜਗ ਨ ਪੁਜਨੀ ਗੁਰ ਸਿਖ ਚਰਣੋਦਕ ਪੀਆਇਆ॥**
**ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕੁ ਦਾਣਾ ਪਾਇਆ॥**
**ਗੁਰ ਭਾਈ ਸੰਤੁਸਟੁ ਕਰਿ ਗੁਰਮੁਖਿ ਸੁਖ ਫਲੁ ਪਿਰਮ ਚਖਾਇਆ॥**
**ਭਗਤਿ ਵਛਲੁ ਹੋਇ ਅਛਲੁ ਛਲਾਇਆ॥੧੩॥੭॥**

***ਨੋਟ :*** ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਤੇਰ੍ਹਾਂ ਰਤਨ ਕਹਿ ਕੇ ਫੇਰ ਚੌਦਾਂ ਰਤਨ ਦੇਵਤਿਆਂ ਤੇ ਦੈਂਤਾਂ ਨੂੰ ਆਪੋ ਵਿਚ ਵੰਡੇ। ਇਨ੍ਹਾਂ ਵਿੱਚੋਂ ਇਕ ਰਤਨ 'ਸੰਖ' ਖ਼ਾਲੀ ਹੋਣ ਕਾਰਨ ਰਤਨ ਨਹੀਂ ਮੰਨਿਆ ਗਿਆ, ਅਰਥਾਤ ਜਿਸ ਤਰ੍ਹਾਂ ਸਮੁੰਦਰ ਵਿੱਚੋਂ ਸੰਖ ਭਾਵੇਂ ਖ਼ਾਲੀ ਨਿਕਲਿਆ, ਪਰ ਉਹ ਲੋਕਾਂ ਨੂੰ ਅਵਾਜ਼ਾਂ ਦੇ ਕੇ ਜਗਾਉਂਦਾ ਹੈ। ਸੰਗਤ ਵਿਚ ਆਉਣ ਦੀ ਪ੍ਰੇਰਨਾ ਕਰਦਾ ਹੈ, ਪਰ ਆਪ ਸੱਖਣਾ ਹੈ। ਇਸ ਤਰ੍ਹਾਂ ਗੁਰਮੁਖ ਸੰਗਤ ਵਿਚ ਆ ਕੇ ਲਾਹਾ ਲੈਂਦੇ ਹਨ, ਪਰ ਮਨਮੁਖ ਸੰਗਤ ਵਿਚ ਆ ਕੇ ਵੀ ਸੱਖਣੇ ਹਨ।

(ਚੌਦਾਂ) **ਚਉਦਹ ਵਿਦਿਆ ਸਾਧਿਕੈ ਗੁਰਮਤਿ ਅਬਿਗਤਿ ਅਕਥ ਕਹਾਣੀ॥**
**ਚਉਦਹ ਭਵਣ ਉਲੰਘਿਕੈ ਨਿਜ ਘਰਿ ਵਾਸੁ ਨੇਹੁ ਨਿਰਬਾਣੀ॥**

(ਪੰਦਰਾਂ) **ਪੰਦ੍ਰਹ ਥਿਤੀ ਪਖੁ ਇਕੁ ਕ੍ਰਿਸਨ ਸੁਕਲ ਦੁਇ ਪੱਖ ਨੀਸਾਣੀ॥**

(ਸੋਲ੍ਹਾਂ) **ਸੋਲਹ ਸਾਰ ਸੰਘਾਰੁ ਕਰਿ ਜੋੜਾ ਜੁੜਿਆ ਨਿਰਭਉ ਜਾਣੀ॥**
**ਸੋਲਹ ਕਲਾ ਸੰਪੂਰਣੋ ਸਸਿ ਘਰਿ ਸੂਰਜੁ ਵਿਰਤੀ ਹਾਣੀ॥**
**ਨਾਰਿ ਸੋਲਹ ਸੀਂਗਾਰ ਕਰਿ ਸੇਜ ਭਤਾਰ ਪਿਰਮ ਰਸੁ ਮਾਣੀ॥**

(ਸਤਾਰਾਂ) **ਸਿਵ ਤੈ ਸਕਤਿ ਸਤਾਰਹ ਵਾਣੀ॥੧੪॥੭॥**

ਅਰਥਾਤ, ਪੁਰਖ ਪ੍ਰਾਕ੍ਰਿਤੀ ਮੇਲ ਤੋਂ ਸਤਾਰਾਂ ਤੱਤਾਂ ਦੀ ਇਹ ਦੇਹ ਬਣੀ ਹੈ।

(ਅਠਾਰਾਂ ਤੋਂ ਵੀਹ)

**ਗੋਤ ਅਠਾਰਹ ਸੋਧਿਕੈ ਪੜ੍ਹੇ ਪੁਰਾਣ ਅਠਾਰਹ ਭਾਈ॥**
**ਉਨੀ ਵੀਹ ਇਕੀਹ ਲੰਘਿ ਬਾਈ ਉਮਰੇ ਸਾਧਿ ਨਿਵਾਈ॥**

ਅਰਥਾਤ, ਗੁਰਮੁਖਾਂ ਨੇ, ਉੱਨੀ ਊਨਤਾ ਰੂਪ, ਵੀਹ ਗਲੀ ਭਾਵ ਊਨਤਾ ਰੂਪੀ ਸੰਸਾਰ ਨੂੰ ਪਾਰ ਕਰ ਲਿਆ ਹੈ।

ਮਹਾਂਪੁਰਖਾਂ ਦੇ ਸੇਵਕਾਂ ਨੇ ਇਨ੍ਹਾਂ ਸ਼ਬਦਾਂ ਰਾਹੀਂ ਜਿੰਨੇ ਵੀ ਵੱਖ-ਵੱਖ ਗਿਣਤੀ ਦੇ ਪਦਾਰਥ ਹਨ, ਉਨ੍ਹਾਂ ਸਭਨਾਂ ਦਾ ਵਰਨਣ ਕਰਕੇ ਰਾਜ ਕੁਮਾਰੀ ਨੂੰ ਦੱਸਿਆ ਕਿ ਭਾਵੇਂ ਇਹ ਸਭ ਦੇਵਤੇ, ਸਰੀਰ, ਖੰਡ, ਖਾਣੀਆਂ, ਰੁੱਤਾਂ, ਥਿਤਾਂ, ਸਿੱਧ ਸਾਧਿਕ, ਨਾਥ, ਸੰਨਿਆਸੀ, ਜੋਗੀ, ਰੁਦ੍ਰ, ਸਮੁੰਦ੍ਰ, ਵੇਦ, ਪੁਰਾਨ, ਸ਼ਾਸਤਰ ਤੇ ਅਨੇਕਾਂ ਪਦਾਰਥ ਆਪਣੇ ਆਪਣੇ ਥਾਂ 'ਤੇ ਮਹੱਤਤਾ ਰੱਖਦੇ ਹਨ। ਪਰ ਸਭਨਾਂ ਦਾ ਮਾਲਕ ਪਾਲਕ ਵਾਹਿਗੁਰੂ ਸਰਗੁਨ ਨਿਰਗੁਨ ਸਰੂਪ ਸਤਿਗੁਰੂ ਹੈ; ਜਿਸ ਦਾ ਰਹਿਣ ਅਸਥਾਨ ਸਾਧ ਸੰਗਤ ਸਚਖੰਡ ਹੈ, ਜਿਸ ਸਾਧ ਸੰਗਤ ਵਿਚ ਗੁਰਮੁਖ-ਜਨ ਵਿਚਰਦੇ ਹਨ ਤੇ ਇਸ ਤਰ੍ਹਾਂ ਅਜਿਹੇ ਗੁਰਮੁਖ-ਜਨਾਂ ਨੇ ਇਨ੍ਹਾਂ ਸਭਨਾਂ ਬਾਰੇ ਗਿਆਨ ਪ੍ਰਾਪਤ ਕਰ ਲਿਆ ਹੈ। ਉਨ੍ਹਾਂ ਗੁਰਮੁਖਾਂ ਮਹਾਂਪੁਰਸ਼ਾਂ ਦੀ ਕ੍ਰਿਪਾ ਦੁਆਰਾ ਦਾਸ ਨੇ ਆਪ ਰਾਜ ਕੁਮਾਰੀ, ਜਿਸ ਵਿਚ ਅਜਿਹਾ ਅਸੀਮਤ ਗਿਆਨ ਸਮਾਇਆ ਹੋਇਆ ਹੈ, ਦੇ ਪ੍ਰਸ਼ਨਾਂ ਦਾ ਉੱਤਰ ਦਿੱਤਾ ਹੈ।

ਰਾਜ ਕੁਮਾਰੀ ਨੇ ਇਹ ਸਭ ਕੁਝ ਸੁਣ ਕੇ, ਝਟ ਪਰਦਾ ਲਾਹ ਕੇ ਉਸ ਨੂੰ ਆਪਣਾ ਪਤੀ ਚੁਣ ਲਿਆ ਤੇ ਉਸ ਨਾਲ ਸ਼ਾਦੀ ਕਰ ਲਈ। ਰਾਜੇ ਨੇ ਆਪਣਾ ਅੱਧਾ ਰਾਜ ਵੀ ਮਹਾਂਪੁਰਖਾਂ ਦੇ ਸੇਵਾਦਾਰ ਨੂੰ ਦਿੱਤਾ। ਇਹ ਤਾਂ ਮਹਾਂਪੁਰਖਾਂ ਦੀ ਕਿਰਪਾ ਦੁਆਰਾ ਸੰਸਾਰਕ ਉੱਚ ਪਦਵੀ ਦੇ ਸੁੱਖਾਂ ਦੀ ਪ੍ਰਾਪਤੀ ਸੀ। ਇਸ ਤੋਂ ਵੀ ਵੱਧ, ਸਾਧ ਸੰਗਤ ਵਿਚ ਨਾਮ ਦੀ ਪ੍ਰਾਪਤੀ, ਨਾਮ ਦੀ ਕਮਾਈ ਕਰਨ ਬਾਰੇ ਸੋਝੀ ਤੇ ਗਿਆਨ ਪ੍ਰਾਪਤ ਹੁੰਦਾ ਹੈ ਤੇ ਜੀਵ ਆਪਣੀ ਜੀਵਨ-ਯਾਤਰਾ ਨੂੰ ਸਫਲ ਕਰਨੇ ਦੇ ਯੋਗ ਹੋ ਜਾਂਦਾ ਹੈ:

**ਬਾਹਰਿ ਭੀਤਰਿ ਭਇਆ ਪ੍ਰਗਾਸੁ ॥**
**ਤਬ ਹੂਆ ਸਗਲ ਕਰਮ ਕਾ ਨਾਸੁ ॥** *(ਗਉੜੀ ਕਬੀਰ ਜੀ, ਅੰਗ ੩੪੪)*

## ਅਕਾਲ ਪੁਰਖ ਦੀ ਕਿਰਪਾ ਕਿਵੇਂ ਹੋਵੇ ?

ਸਾਰੇ ਜੀਵ ਕੰਤ ਰੀਸਾਲੂ ਅਕਾਲ ਪੁਰਖ ਦੀਆਂ ਇਸਤਰੀਆਂ ਹਨ। ਕੰਤ ਬਿਨਾਂ ਇਸਤਰੀ ਦਾ ਸੁਹਾਗ ਨਿਗੁਣਾ ਹੈ। ਕੰਤ ਦੇ ਮਿਲਣ 'ਤੇ ਜੀਵ-ਇਸਤਰੀ ਸੁਹਾਗਣ ਭਾਗਣ ਨਾਰ ਹੋ ਸਕਦੀ ਹੈ। ਜੀਵ-ਆਤਮਾ ਇਕ ਵਿਛੜੀ ਕੂੰਜ ਹੈ। ਇਸ ਨੇ ਆਪਣੀ ਡਾਰ ਨਾਲ ਮਿਲਣਾ ਹੈ, ਆਪ ਸਹੁ ਸਾਗਰ ਵਿਚ ਬੂੰਦ ਵਾਂਗ ਜਾ ਸਮਾਉਣਾ ਹੈ, ਆਪਣੇ ਪਿਰ ਦੀ ਸੇਜ ਮਾਨਣੀ ਹੈ ਅਤੇ ਪਿਰ ਮਿਲਣੇ ਦੀ ਸਿੱਕ ਆਪਣੇ ਹਿਰਦੇ ਵਿਚ ਜਮਾਈ ਰੱਖਣੀ ਹੈ। ਅਕਾਲ ਪੁਰਖ ਦੀ ਮਿਲਣ ਦੀ ਗੱਲ ਇਕ ਗੁਰਜ ਕਥਾ ਹੈ। ਇਸ ਰਸਤੇ ਦਾ ਪਤਾ ਕਰਨ ਲਈ ਪੂਰੇ ਤੇ ਸੱਚੇ ਗੁਰੂ ਨੂੰ ਲੱਭਣਾ ਪਵੇਗਾ ਤੇ ਨਾਲ ਨਾਲ ਸੇਵਕ ਸਿੱਖ ਨੂੰ ਸੱਚਾ ਸੁੱਚਾ ਵਿਸ਼ਵਾਸੀ ਸ਼ਿਸ਼ ਬਣਨਾ ਪਵੇਗਾ। ਜੇ ਉਹ ਪੂਰੇ ਗੁਰੂ ਦੀ ਸਿੱਖਿਆ ਮਨ ਵਿਚ ਵਸਾ ਲਏਗਾ ਤਾਂ ਅਜਿਹੀ ਸਿੱਖਿਆ ਉਸ ਨੂੰ ਸਤਿ-ਮਾਰਗ 'ਤੇ ਪਾ ਦੇਵੇਗੀ। ਜਿਸ ਅਨੁਸਾਰ ਜੀਵਨ ਵਿਚ ਨੇਕ ਕਿਰਤ ਕਮਾਈ, ਸਿਮਰਨ ਭਜਨ ਆਦਿਕ ਸੱਚੇ ਸੁੱਚੇ ਗੁਣ ਆ ਜਾਣਗੇ। ਇਸ ਲਈ ਅਕਾਲ ਪੁਰਖ ਨੂੰ ਮਿਲਣ ਲਈ ਪਹਿਲਾ ਕੰਮ ਪੂਰੇ ਸਤਿਗੁਰੂ ਦੀ ਸ਼ਰਨ ਆਇਆ ਜਾਵੇ। ਜੋ ਪ੍ਰਾਣੀ ਸਤਿਗੁਰੂ ਦੀ ਸ਼ਰਨ ਆਉਂਦਾ ਹੈ, ਸਤਿਗੁਰੂ ਉਸ ਨੂੰ ਆਪਣੇ ਗਲ ਲਾਉਂਦਾ ਹੈ। ਆਪਣੇ ਬਿਰਦ ਦੀ ਲਾਜ ਰੱਖਦਾ ਹੈ, ਮਨਮੁਖ ਤੋਂ ਗੁਰਮੁਖ ਬਣਾ ਦਿੰਦਾ ਹੈ ਅਤੇ ਗਾਡੀ ਰਾਹ 'ਤੇ ਪਾ ਦਿੰਦਾ ਹੈ। ਗੁਰਮਤਿ ਦਾ ਰਸਤਾ, ਗਾਡੀ ਰਾਹ ਤਾਂ ਸਿੱਧਾ ਪੱਧਰਾ ਹੈ, ਜੋ ਗੁਰੂ 'ਤੇ ਭਰੋਸਾ ਰੱਖਿਆਂ ਸਹਿਜੇ ਹੀ ਮਿਲ ਜਾਂਦਾ ਹੈ। ਇਸ ਸਮੇਂ ਦਸਾਂ ਪਾਤਿਸ਼ਾਹੀਆਂ ਦੀ ਆਤਮਿਕ ਜੋਤਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਉਨ੍ਹਾਂ ਦੇ ਅਕਾਲ ਪੁਰਖ ਨੂੰ ਮਿਲਣ ਸੰਬੰਧੀ ਫ਼ੁਰਮਾਨ ਹਨ :

**ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥**
**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥**
**ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥**
**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥**
**ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥**
*(ਤਿਲੰਗ ਮ: ੧, ਅੰਗ ੭੨੨)*

ਸ਼ਹੁ ਦੇ ਭਾਣੇ ਵਿਚ ਚੱਲਣਾ ਹੈ ਜਿਵੇਂ ਸ਼ਹੁ ਕਹੇ ਤਿਵੇਂ ਹੀ ਕਰੀਏ; ਤਨ ਮਨ ਅਤੇ ਧਨ ਉਸ ਦੇ ਹਵਾਲੇ ਕਰ ਦੇਈਏ। ਇਹੋ ਜਿਹਾ ਪ੍ਰੇਮ ਪਾਈਏ ਤਾਂ

ਸੁਹਾਗਣੀ ਬਣ ਕੇ ਸ਼ਹੁ ਨੂੰ ਪਾਇਆ ਜਾ ਸਕਦਾ ਹੈ। ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਫ਼ੁਰਮਾਨ ਕਰ ਰਹੇ ਹਨ:

**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥**

*(ਵਾਰ ਮਾਝ, ਮ: ੨, ਅੰਗ ੧੩੯)*

ਅਕਾਲ ਪੁਰਖ ਦੇ ਭੈ (ਡਰ) ਵਿਚ ਰਹਿੰਦਿਆਂ ਭਾਉ (ਪ੍ਰੇਮ) ਵਿਚ ਸੁਰਤੀ ਨੂੰ ਰੱਖਦਿਆਂ ਕੰਤ ਮਿਲ ਸਕਦਾ ਹੈ, ਏਸੇ ਤਰ੍ਹਾਂ ਪੰਚਮ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰ ਰਹੇ ਹਨ:

**ਭੈ ਭਾਇ ਸੀਗਾਰੁ ਬਣਾਏ॥**
**ਗੁਰ ਪਰਸਾਦੀ ਮਹਲੁ ਘਰੁ ਪਾਏ॥** *(ਮਾਝ ਮ: ੩, ਅੰਗ ੧੧੨)*

ਜੀਵ-ਇਸਤਰੀ ਭੈ ਤੇ ਭਉ ਦੇ ਸ਼ਿੰਗਾਰ ਬਣਾਏ ਤਾਂ ਹੀ ਗੁਰੂ ਕਿਰਪਾ ਦੁਆਰਾ ਸੱਚੇ ਅਕਾਲ ਪੁਰਖ ਦੇ ਮਹਿਲਾਂ ਵਿਚ ਵਾਸਾ ਮਿਲ ਸਕੇਗਾ। ਗੁਰੂ ਕਾ ਸ਼ਬਦ ਅਗਿਆਨਤਾ ਦੂਰ ਕਰੇਗਾ, ਗਿਆਨ ਦਾ ਦੀਵਾ ਬਲੇਗਾ, ਜਿਸ ਨਾਲ ਸਤਿ ਦਾ ਮਾਰਗ ਦਿੱਸ ਆਵੇਗਾ ਤੇ ਅਕਾਲ ਪੁਰਖ ਅਚਿੰਤ ਹੀ ਮਨ ਵਿਚ ਵੱਸ ਜਾਵੇਗਾ। ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਫ਼ੁਰਮਾਨ ਕਰ ਰਹੇ ਹਨ:

**ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ॥**
**ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ॥**

*(ਤਿਲੰਗ ਮ: ੪, ਅੰਗ ੭੨੫)*

**ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ॥**
**ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ॥**

*(ਵਡਹੰਸੁ ਮ: ੪, ਅੰਗ ੫੬੧)*

ਆਪਣਾ ਤਨ ਮਨ ਧਨ ਅਕਾਲ ਪੁਰਖ ਦੇ ਹਵਾਲੇ ਕਰ ਦਿੱਤਾ ਜਾਵੇ। ਇਸ ਨਾਲ ਅਕਾਲ ਪੁਰਖ ਬਖ਼ਸ਼ਸ਼ ਦੀ ਨਦਰ ਕਰ ਕੇ ਵੇਖੇਗਾ ਤਾਂ ਜੀਵ ਉਸ ਦੀ ਪਰਮ ਜੋਤਿ ਵਿਚ ਮਿਲ ਜਾਵੇਗਾ। ਸਾਰੇ ਗੁਣਾਂ ਦਾ ਨਿਚੋੜ ਗੁਰ-ਸ਼ਬਦ (ਗੁਰਮੰਤਰ) ਦੀ ਕਮਾਈ ਕਰਨੀ ਹੈ। ਸੁਖ ਦੁਖ ਭੁੱਖ ਅਥਵਾ ਹਰ ਹਾਲਤ ਵਿਚ ਦਿਨ ਰਾਤ, ਸਾਂਝ ਸਵੇਰੇ, ਨਿਸ ਦਿਨ, ਸਵਾਸ ਸਵਾਸ, ਦਮ-ਬ-ਦਮ, ਬਾਰ ਬਾਰ ਉੱਠਦਿਆਂ ਬਹਿੰਦਿਆਂ, ਸੌਂਦਿਆਂ ਜਾਗਦਿਆਂ, ਚੱਲਦਿਆਂ ਫਿਰਦਿਆਂ, ਕਾਰ-ਵਿਹਾਰ ਕਰਦਿਆਂ, ਗੁਰਮੰਤਰ ਰਿਦੈ ਚਿਤਾਰਿਆ ਜਾਵੇ। ਨਾਮ ਜਪਿਆ ਜਾਂਦਾ ਰਹੇ। ਇਸ ਤਰ੍ਹਾਂ ਕਰਤਾ ਆਪ ਕਿਰਪਾ ਕਰ ਕੇ ਵੱਸੇਗਾ, ਛਹਿਬਰ ਲਾਏਗਾ ਅਤੇ ਤਨ ਮਨ ਸੀਤਲ ਹੋ ਜਾਏਗਾ:

**ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ॥**
**ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ॥**
*(ਸੋਰਠਿ ਮ: ੩, ਅੰਗ ੬੩੮)*

**ਕਉਨ ਕਉਨ ਉਧਰੇ ਗੁਨ ਗਾਇ॥**
**ਗਨਣੁ ਨ ਜਾਈ ਕੀਮ ਨ ਪਾਇ॥** *(ਰਾਮਕਲੀ ਮ: ੫, ਅੰਗ ੮੯੬)*

ਗੁਰੂ ਕੀ ਬਾਣੀ ਪੜ੍ਹਨੀ ਸੁਣਨੀ, ਉਸ 'ਤੇ ਅਮਲ ਕਰਨਾ ਤੇ ਆਪਣਾ ਜੀਵਨ ਗੁਰਬਾਣੀ ਦੇ ਹੁਕਮਾਂ ਅਨੁਸਾਰ ਢਾਲਣਾ ਇਹੋ ਹੀ ਇੱਕੋ ਇਕ ਰਸਤਾ ਜੀਵਨ ਨੂੰ ਸਫਲ ਬਣਾਉਣ ਵਿਚ ਸਹਾਈ ਹੋ ਸਕਦਾ ਹੈ। ਇਹ ਧੁਰ ਕੀ ਬਾਣੀ ਅਕਾਲ ਪੁਰਖ ਵੱਲੋਂ ਆਈ ਹੈ। ਜੋ ਇਸ ਨੂੰ ਪਿਆਰ ਨਾਲ ਪੜ੍ਹੇਗਾ, ਸੁਣੇਗਾ ਤੇ ਉਸ ਅਨੁਸਾਰ ਅਮਲ ਕਰੇਗਾ, ਉਸ ਨੂੰ ਅਕਾਲ ਪੁਰਖ ਦੇ ਦੇਸ ਲੈ ਜਾਵੇਗੀ। ਇਹ ਗੁਰਬਾਣੀ ਦੇ ਬਚਨ ਅਮੁੱਲ ਹਨ। ਸੰਸਾਰਕ ਮਨੁੱਖ ਜੋ ਕੁਝ ਲਿਖਦਾ ਹੈ ਤਾਂ ਕਈ ਵਾਰ ਕੱਟਦਾ ਹੈ, ਪੜ੍ਹਦਾ ਹੈ, ਸੁਧਾਰ ਕਰਦਾ ਹੈ। ਪਰ ਧੁਰ ਕੀ ਬਾਣੀ ਵਿਚ ਕੋਈ ਸੋਧ ਨਹੀਂ ਕਰ ਸਕਦਾ, ਇਸ ਦੇ ਵਿਚਾਰ ਅਮੁੱਲ ਹਨ, ਇਨ੍ਹਾਂ ਦੇ ਅਰਥ ਅਮੁੱਲ ਹਨ। ਧੰਨ ਧੰਨ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਜਿਨ੍ਹਾਂ ਨੇ ਇਸ ਬਾਣੀ ਰਾਹੀਂ ਨਿਰੰਕਾਰ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਕਰ ਕੇ, ਅਕਾਲ ਪੁਰਖ ਦੇ ਅਮੁੱਲ ਗੁਣ ਦੱਸੇ ਹਨ। ਨਿਰੰਕਾਰ ਆਪ ਅਮੁੱਲ ਹੈ, ਜੋ ਤੋਲ ਮਾਪ ਤੋਂ ਪਰ੍ਹੇ ਹੈ, ਬੇਅੰਤ ਹੈ, ਜੋ ਵੀ ਉਸ ਨੂੰ ਤੋਲਣ ਮਾਪਣ ਲੱਗਦਾ ਹੈ, ਉਸ ਦੇ ਤੋਲ ਮਾਪ ਟੁੱਟ ਜਾਂਦੇ ਹਨ ਤੇ ਅਖ਼ੀਰ ਅਜਿਹੇ ਤੋਲ ਮਾਪ ਛੱਡ ਕੇ ਉਸ ਨੂੰ ਬੇਅੰਤ ਹੀ ਕਹਿੰਦਾ ਹੈ। ਜਿਹੜੀ ਚੀਜ਼ ਤੋਲੀ ਜਾਂ ਮਾਪੀ ਜਾ ਸਕੇ, ਉਹ ਮਾਇਆ ਰੂਪ ਨਾਸਵਾਨ ਹੈ। ਜਿਸ ਦਾ ਕੋਈ ਮੁੱਲ ਹੋਵੇ, ਉਹ ਵੀ ਮਾਇਆ ਰੂਪ ਹੈ, ਪਰ ਜੋ ਤੋਲਿਆ ਜਾਂ ਮਾਪਿਆ ਨਾ ਜਾਵੇ, ਉਹ ਬ੍ਰਹਮ ਰੂਪ ਹੈ। ਇਸ ਗੱਲ ਨੂੰ ਸਮਝ ਲੈਣਾ ਧਰਮ ਵਿਚ ਦਾਖ਼ਲ ਹੋਣ ਦਾ ਅਰੰਭ ਹੈ। ਵਿਗਿਆਨੀ, ਧਰਮ ਨੂੰ ਨਹੀਂ ਜਾਣਦੇ, ਉਨ੍ਹਾਂ ਦੀ ਵਿਧੀ ਤੋਲ-ਮਾਪ ਦੀ ਹੈ। ਉਹ ਕਦੇ ਵੀ ਅਕਾਲ ਪੁਰਖ ਦੇ ਨੇੜੇ ਨਹੀਂ ਜਾ ਸਕਦੇ। ਜੇ ਉਹ ਇਹ ਕਹਿਣ ਕਿ ਅਸੀਂ ਅਕਾਲ ਪੁਰਖ ਨੂੰ ਪ੍ਰਯੋਗਸ਼ਾਲਾ ਵਿਚ ਲਿਆ ਕੇ ਪ੍ਰਯੋਗ ਕਰਨ ਲੱਗੇ ਹਾਂ ਤਾਂ ਫੇਰ ਉਹ ਅਕਾਲ ਪੁਰਖ ਪਰਮਾਤਮਾ ਨਹੀਂ ਹੋਵੇਗਾ। ਉਸ ਦੀ ਪ੍ਰਯੋਗਸ਼ਾਲਾ ਵਿਚ ਖੋਜ ਨਹੀਂ ਹੋ ਸਕਦੀ। ਭਾਵੇਂ ਮਨੁੱਖੀ ਸਰੀਰ ਦੀ ਖੋਜ ਕਰਨ 'ਤੇ ਵਿਗਿਆਨੀ ਇਹ ਦੱਸ ਦੇਣਗੇ ਕਿ ਸਰੀਰ ਵਿਚ ਕਿੰਨੇ ਤੇ ਕਿਹੜੇ ਕਿਹੜੇ ਤੱਤ ਹਨ, ਪਰ ਸਰੀਰ ਰੂਪੀ ਪਿੰਡ ਵਿਚ ਵਿਚਰ ਰਹੀ ਪਰਮਾਤਮਾ ਦੀ ਆਤਮਾ ਬਾਰੇ ਉਹ ਕੁਝ ਵੀ ਨਹੀਂ ਦੱਸ ਸਕਣਗੇ। ਕਿਉਂਕਿ ਆਤਮਾ ਜੋ ਹਰ ਸਰੀਰ ਵਿਚ ਵਿਚਰ ਰਹੀ ਹੈ, ਉਹ ਤੋਲ, ਨਾਪ ਤੇ ਖੋਜ ਤੋਂ ਬਾਹਰ ਹੈ। ਉਸ ਦੇ ਖੋਜਣ ਦਾ ਢੰਗ ਵੱਖਰਾ ਹੈ ਤੇ ਸੰਸਾਰਕ ਮਾਇਆ ਦੇ ਖੋਜਣ ਦਾ ਢੰਗ ਵੱਖਰਾ ਹੈ।

ਬ੍ਰਹਮ ਦੀ ਖੋਜ ਮਾਪਣ ਦੇ ਢੰਗ ਵਿਚ ਨਹੀਂ ਆਵੇਗੀ। ਬ੍ਰਹਮ ਦੀ ਖੋਜ ਦਾ ਢੰਗ ਨਾ ਲੱਭਣਾ, ਨਾ ਮਾਪਣਾ, ਸਗੋਂ ਆਪ ਉਸ ਵਿਚ ਗੁਆਚ ਜਾਣਾ, ਉਸ ਵਿਚ ਲੀਨ ਹੋ ਜਾਣਾ, ਆਪ ਨੂੰ ਉਸ ਦੀ ਤਲਾਸ਼ ਵਿਚ ਡੋਬ ਦੇਣਾ ਤੇ ਇਸ ਤਰ੍ਹਾਂ ਅਕਾਲ ਪੁਰਖ ਵਿਚ ਇਕਮਿਕ ਹੋ ਜਾਣਾ ਹੈ। ਜਿਸ ਨੇ ਉਸ ਅਮਾਪ ਪਰਮਾਤਮਾ ਨੂੰ ਲੱਭ ਲਿਆ, ਸਮਝ ਲਿਆ, ਉਹ ਮੌਤ ਨੂੰ ਜਿੱਤਣ ਵਾਲਾ ਹੋ ਗਿਆ, ਉਸ ਨੇ ਅੰਮ੍ਰਿਤ ਨੂੰ ਪਾ ਲਿਆ।

ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਰਹੇ ਹਨ ਕਿ ਉਸ ਅਕਾਲ ਪੁਰਖ ਦੇ ਗੁਣ ਅਮੁੱਲ ਹਨ, ਉਸ ਦੇ ਵਿਉਪਾਰ ਅਮੁੱਲ ਹਨ:

**ਅਮੁਲ ਗੁਣ ਅਮੁਲ ਵਾਪਾਰ॥**
**ਅਮੁਲ ਵਾਪਾਰੀਏ ਅਮੁਲ ਭੰਡਾਰ॥**
**ਅਮੁਲ ਆਵਹਿ ਅਮੁਲ ਲੈ ਜਾਹਿ॥**
**ਅਮੁਲ ਭਾਇ ਅਮੁਲਾ ਸਮਾਹਿ॥** *(ਜਪੁ ਜੀ, ਅੰਗ ੫)*

ਕਿਸੇ ਧਨਵਾਨ ਦੀ ਮਾਇਆ ਦਾ ਅਨੁਮਾਨ ਲੱਗ ਸਕਦਾ ਹੈ ਕਿ ਉਸ ਪਾਸ ਕਿੰਨੀ ਮਾਇਆ ਹੈ, ਪਰ ਜਿਨ੍ਹਾਂ ਅਕਾਲ ਪੁਰਖ ਦੇ ਪਿਆਰਿਆਂ ਪਾਸ ਸੰਸਾਰਕ ਵਸਤੂ ਤਾਂ ਕੋਈ ਵੀ ਨਹੀਂ, ਕੇਵਲ ਪਰਮਾਤਮਾ ਹੈ, ਉਸ ਦਾ ਮੁੱਲ ਕਿਵੇਂ ਪਾਇਆ ਜਾਵੇਗਾ? ਉਹ ਵਿਉਪਾਰੀ ਅਮੁੱਲ ਹਨ, ਅਰਥਾਤ ਸੰਸਾਰਕ ਤੌਰ 'ਤੇ ਬਾਹਰਲੀ ਸਭ ਪ੍ਰਕਾਰ ਦੀ ਮਾਇਆ ਨੂੰ ਮਾਪਣ ਵਾਲਾ ਸਾਡੇ ਅੰਦਰ ਬੈਠਾ ਵਿਚਾਰਵਾਨ ਮਨ ਹੈ, ਪਰ ਬਾਹਰ ਜੋ ਬ੍ਰਹਮ ਦਾ ਪਸਾਰਾ ਪਸਰ ਰਿਹਾ ਹੈ, ਉਸ ਨਾਲ ਮਨ ਦਾ ਕੋਈ ਸੰਬੰਧ ਨਹੀਂ, ਉਸ ਦੇ ਨਾਲ ਤਾਂ ਆਤਮਾ ਦਾ ਸੰਬੰਧ ਹੈ। ਅਸੀਂ ਸੰਸਾਰੀ ਜੀਵ ਇਕਨਾਮਿਕਸ ਦੇ ਅਸੂਲਾਂ ਅਨੁਸਾਰ ਸਭ ਕੰਮ ਕਰਦੇ ਹਾਂ ਤਾਂ ਜੋ ਸਾਨੂੰ ਉਸ ਦੇ ਸੰਸਾਰਕ ਸੁੱਖਾਂ ਦਾ ਇਵਜ਼ਾਨਾ ਮਿਲ ਜਾਵੇ। ਅਸੀਂ ਦਿਨੇ ਕੰਮ ਕਰਦੇ ਹਾਂ, ਪੈਸੇ ਕਮਾਉਂਦੇ ਹਾਂ, ਪਰ ਜਦੋਂ ਅਕਾਲ ਪੁਰਖ ਦੀ ਯਾਦ ਵਿਚ ਬੈਠਾਂਗੇ ਤਾਂ ਸੰਸਾਰਕ ਸੁੱਖਾਂ ਬਾਰੇ ਕੁਝ ਵੀ ਨਹੀਂ ਮਿਲੇਗਾ। ਏਸੇ ਲਈ ਤਾਂ ਜੀਵ ਇਸ ਪਾਸੇ ਆਉਣ ਲਈ ਤਿਆਰ ਨਹੀਂ ਹਨ, ਉਹ ਕੇਵਲ ਸੰਸਾਰਕ ਨਾਸ਼ਵਾਨ ਵਸਤੂਆਂ ਦੀ ਖੋਜ ਵਿਚ ਲੱਗੇ ਹਨ। ਇਨ੍ਹਾਂ ਵੱਲੋਂ ਧਿਆਨ ਹਟੇਗਾ ਤਾਂ ਹੀ ਅਕਾਲ ਪੁਰਖ ਵੱਲ ਧਿਆਨ ਲੱਗੇਗਾ। ਉਸ ਅਮੁੱਲ ਪਾਸੋਂ ਅਮੁੱਲ ਖ਼ਜ਼ਾਨੇ ਮਿਲਦੇ ਹਨ, ਇਸ ਲਈ ਉਸ ਦੇ ਵਿਉਪਾਰੀ ਅਮੁੱਲ ਹਨ, ਉਨ੍ਹਾਂ ਦੇ ਭੰਡਾਰ ਵੀ ਅਮੁੱਲ ਹਨ। ਹਰ ਵਸਤੂ ਭਾਵੇਂ ਮੁੱਲ ਨਾਲ ਹੀ ਮਿਲਦੀ ਹੈ, ਪਰ ਇਹ ਸੌਦਾ ਅਜੀਬ ਹੈ:

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥**
**ਸਰਬ ਫਲਾ ਸੋਈ ਜਨੁ ਪਾਏ॥** *(ਸੂਹੀ ਮ: ੫, ਅੰਗ ੭੬੦)*

**ਕੰਚਨ ਸਿਉ ਪਾਈਐ ਨਹੀ ਤੋਲਿ॥**
**ਮਨੁ ਦੇ ਰਾਮੁ ਲੀਆ ਹੈ ਮੋਲਿ॥** *(ਗਉੜੀ ਕਬੀਰ ਜੀ, ਅੰਗ ੩੨੭)*

ਇਹ ਸੌਦਾ ਮਿਲਦਾ ਮੁਫ਼ਤ ਹੈ, ਪਰ ਅਸੀਂ ਇਸ ਨੂੰ ਲੈਣ ਲਈ ਤਿਆਰ ਨਹੀਂ ਹਾਂ, ਨਾ ਹੀ ਸਾਨੂੰ ਇਸ ਬਾਰੇ ਕੋਈ ਚਿੰਤਾ ਹੈ। ਇਸ ਦੇ ਵਿਉਪਾਰੀ ਵੱਖਰੇ ਹਨ, ਜੋ ਅਮੁੱਲ ਹਨ ਤੇ ਜਦੋਂ ਉਹ ਅਮਾਪ ਬ੍ਰਹਮ ਅਜਿਹੇ ਵਿਉਪਾਰੀਆਂ ਦੇ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦਾ ਹੈ ਤਾਂ ਉਸ ਦੀਆਂ ਅੱਖਾਂ ਮਾਪ-ਤੋਲ ਦੀ ਦੁਨੀਆਂ ਤੋਂ ਚੁੱਕੀਆਂ ਜਾਂਦੀਆਂ ਹਨ। ਉਹ ਹੱਦਾਂ ਬੰਨਿਆਂ ਨੂੰ ਟੱਪ ਕੇ ਅਸੀਮਤ ਅਕਾਲ ਪੁਰਖ ਵੱਲ ਤੁਰ ਪੈਂਦੇ ਹਨ। ਉਨ੍ਹਾਂ ਨੂੰ ਅਕਾਲ ਪੁਰਖ ਦੇ ਚਮਤਕਾਰ ਦਿੱਸਣੇ ਆਰੰਭ ਹੋ ਜਾਂਦੇ ਹਨ, ਪਰ ਅਸੀਂ ਤਾਂ "ਮਨਿ ਹੋਰੁ ਮੁਖਿ ਹੋਰੁ" ਆਪਣੇ ਆਪ ਸਿਆਣੇ ਬਣੇ ਬੈਠੇ ਹਾਂ, ਅਕਾਲ ਪੁਰਖ ਨੂੰ ਪੂਜਨੀਕ ਬਣਾ ਲਿਆ ਹੈ। ਅਸੀਂ ਆਪ ਧਾਰਮਿਕ ਮਨੁੱਖ ਬਣ ਬੈਠੇ ਹਾਂ, ਪੁਜਾਰੀ ਬਣ ਗਏ ਹਾਂ ਤੇ ਅਕਾਲ ਪੁਰਖ ਦੀ ਕੇਵਲ ਪੂਜਾ ਕਰਨ ਤਕ ਹੀ ਸੀਮਤ ਹਾਂ, ਅੱਗੇ ਨਹੀਂ ਵਧ ਰਹੇ। ਸੁਆਲ ਪੂਜਾ ਦਾ ਨਹੀਂ, ਧਾਰਮਿਕ ਮਨੁੱਖ ਸਦਾਉਣ ਦਾ ਨਹੀਂ, ਧਾਰਮਿਕ ਗ੍ਰੰਥਾਂ, ਪੁਸਤਕਾਂ ਦੇ ਕੇਵਲ ਪੜ੍ਹਨ-ਸੁਣਨ ਤੇ ਆਦਰ ਕਰਨ ਦਾ ਨਹੀਂ, ਅਸਲੀ ਗੱਲ ਤਾਂ ਅਕਾਲ ਪੁਰਖ ਨੂੰ ਸਮਝਣਾ ਹੈ ਤੇ ਜੋ ਉਸ ਦੇ ਗੁਣ ਹਨ, ਅਜਿਹੇ ਗੁਣ ਆਪਣੇ ਵਿਚ ਪੈਦਾ ਕਰ ਕੇ ਉਸ ਵਰਗੇ ਹੋ ਜਾਣਾ ਹੈ:

**ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ॥**
**ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ॥**
*(ਸਿਰੀਰਾਗੁ ਮ: ੧, ਅੰਗ ੧੯)*

ਇਹ ਕਿਵੇਂ ਹੋਵੇਗਾ? ਜੇਕਰ ਅਸੀਂ ਧਾਰਮਿਕ ਗ੍ਰੰਥਾਂ, ਪੁਸਤਕਾਂ ਤੇ ਮਹਾਂਪੁਰਖਾਂ ਦੇ ਵਿਚਾਰਾਂ ਤੋਂ ਸਿੱਖਿਆ ਲੈ ਕੇ ਉਨ੍ਹਾਂ ਨੂੰ ਗ੍ਰਹਿਣ ਕਰਾਂਗੇ ਤਾਂ ਹੀ ਅਜਿਹਾ ਹੋ ਸਕੇਗਾ। ਪਰਮਾਤਮਾ ਵਿਚ ਆਪਣੀ ਆਤਮਾ ਦਾ ਪ੍ਰਵੇਸ਼ ਕਰ ਦੇਣਾ ਹੈ, ਇਸ ਤਰ੍ਹਾਂ ਉਸ ਦੀ ਯਾਦ ਸਾਡੇ ਅੰਦਰ ਵੱਸ ਜਾਵੇਗੀ ਅਤੇ ਉਸ ਵਾਹਿਗੁਰੂ ਅਕਾਲ ਪੁਰਖ ਦੀ ਧੁਨੀ ਸਾਡੇ ਅੰਦਰ ਚੱਲ ਪਵੇਗੀ। ਅਜਿਹਾ ਕਿਉਂ ਨਹੀਂ ਹੋ ਰਿਹਾ ਹੈ? ਇਸ ਲਈ ਕਿ ਜੋ ਕੁਝ ਵੀ ਗੁਰੂ ਸਾਹਿਬਾਨ ਗੁਰਬਾਣੀ ਰਾਹੀਂ ਹੁਕਮ ਕਰ ਰਹੇ ਹਨ, ਉਹ ਹੁਕਮ ਸਾਡੀ ਸਮਝ ਵਿਚ ਨਹੀਂ ਆ ਰਹੇ। ਸਾਡੀ ਸਮਝ ਥੋੜ੍ਹੀ ਹੋਣ ਕਾਰਨ ਉਨ੍ਹਾਂ ਦਾ ਸਾਡੇ ਨਾਲ ਮੇਲ ਨਹੀਂ ਹੁੰਦਾ। ਬ੍ਰਹਮ ਬਾਰੇ ਸਮਝਣਾ ਸੌਖਾ ਕੰਮ ਨਹੀਂ, ਕਿਉਂਕਿ ਸਮੇਂ ਸਮੇਂ ਅਨੁਸਾਰ ਸਾਡੀ ਸੋਚ-ਵਿਚਾਰ ਤੇ ਅਵਸਥਾ ਬਦਲਦੀ ਰਹਿੰਦੀ ਹੈ। ਸਾਧ ਸੰਗਤ ਵਿਚ ਸਾਡੀ ਅਵਸਥਾ ਹੋਰ ਹੁੰਦੀ ਹੈ। ਸੰਸਾਰਕ ਕਾਰ-ਵਿਹਾਰ ਵਿਚ ਵਿਚਰਦਿਆਂ ਸਾਡੀ ਅਵਸਥਾ ਹੋਰ ਹੋ ਜਾਂਦੀ ਹੈ। ਸਾਡੀਆਂ ਸੋਚਾਂ ਵੱਖ-ਵੱਖ ਹਨ। ਅਕਾਲ ਪੁਰਖ

ਨੂੰ ਸਮਝਣ ਲਈ ਉਸ ਦੇ ਵਿਉਪਾਰੀਆਂ ਨੂੰ ਸਮਝਣਾ ਹੈ, ਉਨ੍ਹਾਂ ਦੇ ਬਚਨਾਂ ਨੂੰ ਸਮਝਣਾ ਹੈ, ਜੋ ਅਮੁੱਲ ਹਨ। ਪਰ ਹਾਂ, ਜਦੋਂ ਅਸੀਂ ਇਸ ਸੌਦੇ ਦੇ ਗਾਹਕ ਬਣ ਜਾਵਾਂਗੇ ਤਾਂ ਇਹ ਸੌਦਾ ਖ਼ਰੀਦਿਆ ਜਾ ਸਕੇਗਾ। ਅਜਿਹੇ ਗਾਹਕ ਅਮੁੱਲ ਹਨ ਤੇ ਜੋ ਇਹ ਸੌਦਾ ਖ਼ਰੀਦ ਲੈਂਦਾ ਹੈ ਉਹ ਵੀ ਅਮੁੱਲ ਹੈ।

ਸਾਡਾ ਅਕਾਲ ਪੁਰਖ ਨੂੰ ਯਾਦ ਕਰਨਾ ਇਕ ਝਲਕ-ਮਾਤਰ ਹੈ। ਇਕ ਪਲ ਲਈ ਯਾਦ ਕੀਤਾ ਫੇਰ ਭੁੱਲ ਗਏ, ਕਿਉਂਕਿ ਅਸੀਂ ਅਕਾਲ ਪੁਰਖ ਨੂੰ ਭਾਵੇਂ ਯਾਦ ਤਾਂ ਕੀਤਾ, ਪਰ ਆਪਾ ਨਾ ਛੱਡਿਆ। ਜਦੋਂ ਅਸੀਂ ਅਕਾਲ ਪੁਰਖ ਦੀ ਯਾਦ ਵਿਚ ਹਰ ਪਲ, ਹਰ ਸਮੇਂ ਜੁੱਟ ਜਾਵਾਂਗੇ, ਆਪੇ ਨੂੰ ਛੱਡ ਦੇਵਾਂਗੇ ਤਾਂ ਅਜਿਹੀ ਅਵਸਥਾ ਸਾਡੀ ਸਦੀਵੀ ਅਵਸਥਾ ਬਣ ਜਾਵੇਗੀ। ਜੋ ਅਕਾਲ ਪੁਰਖ ਵਿਚ ਲੀਨਤਾ ਵਾਲੀ ਅਵਸਥਾ ਹੋਵੇਗੀ, ਓਸ਼ੋ ਰਜਨੀਸ਼ ਜੀ ਆਪਣੀ ਲਿਖਤ ਪੁਸਤਕ *ੴ ਸਤਿਨਾਮੁ* ਵਿਚ ਲਿਖਦੇ ਹਨ:

**ਅਮੁਲੁ ਧਰਮੁ ਅਮੁਲੁ ਦੀਬਾਣੁ ॥**
**ਅਮੁਲੁ ਤੁਲੁ ਅਮੁਲੁ ਪਰਵਾਣੁ ॥**
**ਅਮੁਲੁ ਬਖਸੀਸ ਅਮੁਲੁ ਨੀਸਾਣੁ ॥**
**ਅਮੁਲੁ ਕਰਮੁ ਅਮੁਲੁ ਫੁਰਮਾਣੁ ॥**
**ਅਮੁਲੋ ਅਮੁਲੁ ਆਖਿਆ ਨ ਜਾਇ ॥**
**ਆਖਿ ਆਖਿ ਰਹੇ ਲਿਵ ਲਾਇ ॥** *(ਜਪੁ ਜੀ, ਅੰਗ ੫)*

ਉਸ ਦਾ ਧਰਮ ਅਮੁਲ ਹੈ, ਉਸ ਦਾ ਦਰਬਾਰ ਅਮੁਲ ਹੈ, ਉਸ ਦਾ ਪ੍ਰਤੀਕ ਅਮੁਲ ਹੈ, ਅਰਥਾਤ ਉਸ ਦੀਆਂ ਪ੍ਰਤੀਕ ਅਨੇਕਾਂ ਮੂਰਤੀਆਂ ਬਣੀਆਂ, ਅਨੇਕਾਂ ਤੀਰਥ ਬਣੇ। ਪ੍ਰਤੀਕ ਦਾ ਅਰਥ ਕੇਵਲ ਸਹਾਰਾ ਹੁੰਦਾ ਹੈ। ਅਕਾਲ ਪੁਰਖ ਦੀ ਜਾਂ ਕਿਸੇ ਦੇਵੀ ਦੇਵਤੇ ਦੀ ਮੂਰਤੀ ਅਕਾਲ ਪੁਰਖ ਜਾਂ ਦੇਵੀ ਦੇਵਤਾ ਨਹੀਂ ਹੁੰਦੀ। ਤੀਰਥਾਂ 'ਤੇ ਚਲੇ ਜਾਣਾ, ਤੀਰਥਾਂ ਦੇ ਦਰਸ਼ਨ ਕਰ ਲੈਣੇ, ਅਕਾਲ ਪੁਰਖ ਤਕ ਪੁੱਜ ਜਾਣਾ ਨਹੀਂ। ਅਨੇਕਾਂ ਮੂਰਤੀਆਂ, ਜਿਨ੍ਹਾਂ ਦੀ ਪੂਜਾ ਕੀਤੀ ਜਾ ਰਹੀ ਹੈ, ਉਹ ਕੇਵਲ ਪਰਮਾਤਮਾ ਤਕ ਪੁੱਜਣ ਲਈ ਸਹਾਰਾ ਹੀ ਹੋ ਸਕਦੀਆਂ ਹਨ। ਜੈਨ ਦੀ ਮੂਰਤੀ ਜੈਨੀਆਂ ਲਈ, ਬੁੱਧ ਦੀ ਮੂਰਤੀ ਬੋਧੀਆਂ ਲਈ, ਆਪਣੇ ਆਸ਼ੇ ਤਕ ਪੁੱਜਣ ਲਈ ਸਹਾਰਾ ਜਾਂ ਪ੍ਰਤੀਕ ਹਨ। ਉਹ ਵੀ ਕੇਵਲ ਉਨ੍ਹਾਂ ਲਈ ਜਿਹੜੇ ਕੁਝ ਸੂਝਵਾਨ ਹਨ ਤੇ ਮਨ ਕਰਕੇ ਪਰਮਾਤਮਾ ਨੂੰ ਪਿਆਰ ਕਰਦੇ ਹਨ, ਦੂਜਿਆਂ ਆਮ ਲੋਕਾਂ ਲਈ ਅਜਿਹੀਆਂ ਮੂਰਤੀਆਂ ਕੇਵਲ ਪੱਥਰ ਹੀ ਹਨ। ਪਰ ਹਾਂ, ਜੇਕਰ ਕਿਸੇ ਜੀਵ ਨੂੰ ਅਜਿਹੀ ਪਰਮਾਤਮਾ ਦੀ ਪ੍ਰਤੀਕ ਵਸਤੂ ਨਾਲ ਇਹ ਜਾਣ ਲੈਣ ਲਈ ਲਗਾਓ ਹੈ ਕਿ ਇਸ ਰਾਹੀਂ ਉਹ ਪਰਮਾਤਮਾ ਤਕ ਪੁੱਜ ਸਕੇਗਾ। ਜਿਵੇਂ ਬੈਰਾੜੀ ਰਾਗ ਵਿਚ ਚੌਥੇ ਪਾਤਿਸ਼ਾਹ ਦਾ ਫ਼ੁਰਮਾਨ ਹੈ:

**ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ,**
**ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥**
**ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ,**
**ਇਕ ਖਿਨ ਮਹਿ ਬਿਸਰਿ ਸਭ ਜਾਇ ॥੧॥** *(ਬੈਰਾੜੀ ਮ: ੪, ਅੰਗ ੭੨੦)*

ਇਸ ਗੱਲ ਨੂੰ ਸਹੀ ਅਰਥਾਂ ਵਿਚ ਸਮਝ ਕੇ ਜੇ ਕੋਈ ਜੀਵ ਅਜਿਹੀਆਂ ਮੂਰਤੀਆਂ ਰਾਹੀਂ ਅਕਾਲ ਪੁਰਖ ਦੀ ਪੂਜਾ ਕਰਦਾ ਹੈ ਤਾਂ ਉਸ 'ਤੇ ਅਕਾਲ ਪੁਰਖ ਦੀ ਕਿਰਪਾ ਹੋ ਜਾਣ ਦੀ ਸੰਭਾਵਨਾ ਹੋ ਸਕੇਗੀ, ਜੇ ਉਹ ਅਕਾਲ ਪੁਰਖ ਨੂੰ ਅਜਿਹੀ ਪੂਜਾ ਰਾਹੀਂ ਵੇਖਣ ਦੀ ਅਵਸਥਾ ਦਾ ਧਾਰਨੀ ਹੋਵੇਗਾ। ਅਜਿਹਾ ਨਹੀਂ ਤਾਂ ਫਿਰ ਅਜਿਹੀ ਪੂਜਾ ਕੇਵਲ ਪੱਥਰ ਪੂਜਾ ਹੀ ਹੋਵੇਗੀ। ਅਜਿਹਾ ਪ੍ਰਤੀਕ ਤਾਂ ਹੀ ਅਮੁੱਲ ਹੈ, ਜੇਕਰ ਉਸ ਰਾਹੀਂ ਪਰਮਾਤਮਾ ਦੀ ਝਲਕ ਮਿਲ ਸਕੇ। ਸਵਾਲ ਇਸ ਗੱਲ ਦਾ ਨਹੀਂ ਕਿ ਕੇਵਲ ਪੂਜਾ ਹੀ ਕਰਨੀ ਹੈ, ਕਿਸੇ ਦੀ ਵੀ ਕੀਤੀ ਜਾਵੇ। ਸਵਾਲ ਇਹ ਹੈ ਕਿ ਕਿਸੇ ਨਾ ਕਿਸੇ ਤਰੀਕੇ ਅਕਾਲ ਪੁਰਖ ਦੀ ਪੂਜਾ ਹੋਣੀ ਚਾਹੀਦੀ ਹੈ, ਕਿਉਂਕਿ ਭਾਵੇਂ ਪੂਜਾ ਦੇ ਤਰੀਕੇ ਵੱਖ-ਵੱਖ ਹਨ, ਪਰ ਮੰਜ਼ਲ ਸਭ ਦੀ ਇਕ ਹੀ ਹੈ। ਜੇ ਕਿਸੇ ਤਰੀਕੇ ਨਾਲ ਅਕਾਲ ਪੁਰਖ ਦੇ ਅਸਲੀ ਭੇਦ ਨੂੰ ਸਮਝ ਕੇ ਪੂਜਾ ਕਰ ਰਿਹਾ ਹੈ ਤਾਂ ਉਸ ਦੀ ਪੂਜਾ ਫਲਦਾਈ ਹੈ। ਸਾਨੂੰ ਕਿਸੇ ਦੀ ਪੂਜਾ ਕਰਨ ਦੇ ਤਰੀਕੇ 'ਤੇ ਕੋਈ ਟਿੱਪਣੀ ਕਰਨ ਦਾ ਕੋਈ ਹੱਕ ਨਹੀਂ, ਸਵਾਲ ਇਹ ਵੇਖਣ ਦਾ ਹੈ ਕਿ ਕੀ ਅਜਿਹਾ ਜੀਵ ਪੂਜਾ ਕਰਦਾ ਅਕਾਲ ਪੁਰਖ ਦੀ ਪੂਜਾ ਵਿਚ ਮਗਨ ਹੋ ਗਿਆ ਹੈ ਤੇ ਕੀ ਉਸ ਨੇ ਅਕਾਲ ਪੁਰਖ ਨੂੰ ਆਪਣੇ ਅੰਦਰ ਵਸਾ ਲਿਆ ਹੈ ? ਜਿਵੇਂ ਫ਼ੁਰਮਾਨ ਹੈ :

**ਹਰਿ ਧਨੁ ਜਾ ਕੈ ਗ੍ਰਿਹਿ ਵਸੈ ॥**
**ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥** *(ਗਉੜੀ ਮ: ੫, ਅੰਗ ੨੧੨)*

**ਜਿਨ ਕੈ ਹਿਰਦੈ ਹਰਿ ਹਰਿ ਸੋਈ ॥**
**ਤਿਨ ਕਾ ਦਰਸੁ ਪਰਸਿ ਸੁਖੁ ਹੋਈ ॥੪॥** *(ਗਉੜੀ ਮ: ੧, ਅੰਗ ੨੨੮)*

ਸੋ, ਵੇਦਾਂ ਸ਼ਾਸਤਰਾਂ ਦਾ ਵਾਚਣਾ, ਗੁਰਬਾਣੀ ਦੇ ਹੁਕਮਾਂ ਦੀ ਵਿਚਾਰ ਕਰਨੀ, ਅਕਾਲ ਪੁਰਖ ਦੀ ਉਸਤਤੀ ਕਰਨੀ, ਉਸ ਵੱਲ ਆਪਣਾ ਧਿਆਨ ਲੈ ਜਾਣ ਲਈ ਵਿਧੀਆਂ ਹਨ। ਜਦੋਂ ਇਸ ਤਰ੍ਹਾਂ ਕਰਦਿਆਂ ਅਕਾਲ ਪੁਰਖ ਦੇ ਧਿਆਨ ਵਿਚ ਆਪ ਭੁੱਲ ਜਾਈਦਾ ਹੈ ਤਾਂ ਅਕਾਲ ਪੁਰਖ ਦੇ ਲਾਗੇ ਪੁੱਜ ਜਾਈਦਾ ਹੈ, ਇਹ ਸਭ ਕੁਝ ਸਾਧ ਸੰਗਤ ਵਿੱਚੋਂ ਲੱਭਦਾ ਹੈ, ਪਰ ਜੇ ਕੋਈ ਖੋਜੀ ਹੋਵੇ। ਸਾਡੀਆਂ ਪੰਜ ਇੰਦਰੀਆਂ ਹਨ। ਹਰ ਪੰਜਾਂ ਇੰਦਰੀਆਂ ਦੇ ਵਿਚਕਾਰ ਇਕ ਧਿਆਨ ਹੈ। ਇੰਦਰੀਆਂ ਪੰਜ ਹਨ, ਧਿਆਨ ਇਕ ਹੈ। ਜੇ ਅਸੀਂ ਜ਼ਰਾ ਸੋਚੀਏ ਤਾਂ ਪੰਜਾਂ ਇੰਦਰੀਆਂ ਦੇ ਵਿਚਕਾਰ ਸੂਤਰ ਸਾਡੇ ਹੱਥ ਆ

ਜਾਵੇਗਾ। ਮਾਲਾ ਦੇ ਮਣਕੇ ਕੋਈ ਗਿਣਦਾ ਰਹੇ, ਕੁਝ ਅਰਥ ਨਹੀਂ, ਸਾਰੇ ਮਣਕੇ ਜਿਸ ਇਕ ਡੋਰੀ ਵਿਚ ਪਰੋਏ ਹਨ, ਉਸ ਨੂੰ ਜਿਹੜਾ ਫੜ ਲਏ, ਉਸ ਨੇ ਪਰਮਾਤਮਾ ਦੀ ਸ਼ਰਨ ਲੈ ਲਈ। ਮਣਕੇ ਗਿਣਨਾ ਸੰਸਾਰ ਹੈ, ਵਿਚਕਾਰ ਪਰੋਈ ਡੋਰ ਨੂੰ ਫੜ ਲੈਣਾ ਪਰਮਾਤਮਾ ਦੀ ਪ੍ਰਾਪਤੀ ਹੈ। ਮਨੁੱਖੀ ਜੀਵਨ ਬਾਰੇ ਗ਼ੌਰ ਨਾਲ ਵਿਚਾਰ ਕੀਤੀ ਜਾਵੇ ਤਾਂ ਇਸ ਵਿਚ ਸਭ ਤੋਂ ਵੱਧ ਪ੍ਰਗਟ ਵਿਖਾਈ ਦੇ ਰਹੀ ਚੀਜ਼ ਗੀਤ, ਨਾਦ ਹੈ। ਹਰ ਕੋਈ ਆਪਣੀ ਆਪਣੀ ਬੋਲੀ ਵਿਚ ਗਾ ਰਿਹਾ ਹੈ। ਪੰਛੀ ਗਾ ਰਹੇ ਹਨ, ਹਵਾਵਾਂ ਦੇ ਬੁੱਲ੍ਹੇ ਰੁੱਖਾਂ ਨਾਲ ਟਕਰਾ ਕੇ ਨਾਦ ਪੈਦਾ ਕਰ ਰਹੇ ਹਨ, ਪਹਾੜਾਂ ਤੋਂ ਡਿੱਗਦੇ ਝਰਨਿਆਂ ਵਿਚ ਨਾਦ ਪੈਦਾ ਹੋ ਰਿਹਾ ਹੈ, ਬੱਦਲਾਂ ਦੇ ਗਰਜਨ ਦੀ ਆਵਾਜ਼ ਵਿੱਚੋਂ ਨਾਦ ਸੁਣਿਆ ਜਾ ਰਿਹਾ ਹੈ। ਗੱਲ ਕੀ, ਚੌਹਾਂ ਪਾਸਿਆਂ ਤੋਂ ਕੁਦਰਤ ਸਾਨੂੰ ਆਪਣੇ ਗੀਤ ਗਾਉਂਦੀ ਸੁਣਾਈ ਦਿੰਦੀ ਪ੍ਰਤੀਤ ਹੁੰਦੀ ਹੈ। ਇਸ ਤਰ੍ਹਾਂ ਹੀ ਹਰ ਜੀਵ-ਜੰਤੂ, ਪਸ਼ੂ-ਪੰਛੀ ਵਿਚ ਪਰਮਾਤਮਾ ਦੀ ਆਤਮਾ ਵੱਸ ਰਹੀ ਹੈ, ਜਿਸ ਦੇ ਕਾਰਨ ਹੀ ਅਸੀਂ ਬੋਲ ਰਹੇ ਹਾਂ। ਸਾਡਾ ਜੀਵਨ ਹੈ ਤਾਂ ਆਤਮਾ ਦੇ ਸਰੀਰ ਵਿਚ ਪ੍ਰਵੇਸ਼ ਦੇ ਕਾਰਨ ਹੀ, ਇਹ ਗੀਤ, ਇਹ ਨਾਦ ਬੋਲੇ ਤੇ ਸੁਣੇ ਜਾ ਰਹੇ ਹਨ। ਸਰੀਰ ਵਿੱਚੋਂ ਆਤਮਾ ਨਿਕਲੀ ਤਾਂ ਇਹ ਨਾਦ ਬੰਦ ਹੋ ਗਿਆ। ਇਸ ਗੱਲ ਦੀ ਸੋਝੀ ਦੇ ਬਾਵਜੂਦ ਤੇ ਇਸ ਜੀਵਨ ਦੇ ਅਸਲੀ ਰਸਤੇ ਨੂੰ ਜਾਣਦੇ ਹੋਏ ਵੀ ਅਸੀਂ, ਉਸ ਅਨੁਸਾਰ ਨਹੀਂ ਚੱਲ ਰਹੇ। ਜੇਕਰ ਸਾਡੇ ਗੀਤ, ਬੋਲ, ਪ੍ਰਭੂ-ਭਗਤੀ ਦੇ ਰਸ ਨਾਲ ਭਰੇ ਹੋਏ ਹੋਣ ਤੇ ਇਨ੍ਹਾਂ ਗੀਤਾਂ ਵਿਚ ਪ੍ਰਭੂ-ਪਰਮਾਤਮਾ ਲੁੱਕਿਆ ਹੋਇਆ ਸਾਨੂੰ ਪ੍ਰਤੀਤ ਹੋ ਜਾਵੇ, ਫੇਰ ਇਸ ਸੰਸਾਰ ਦੀ ਕੈਦ ਵਿੱਚੋਂ ਸਾਡੀ ਖ਼ਲਾਸੀ ਹੋ ਜਾਵੇਗੀ। ਅਜਿਹੇ ਪ੍ਰਭੂ-ਪ੍ਰੀਤੀ ਦੇ ਗੀਤ ਨਾਦ ਜੇ ਸਾਡੇ ਅੰਦਰ ਧੱਸ ਜਾਣ, ਅਣਿਆਲੇ ਤੀਰ ਲੱਗਣ ਤਾਂ ਇਨ੍ਹਾਂ ਦੇ ਮਨ ਵਿਚ ਵੱਸਣ ਨਾਲ ਪਰਮਾਤਮਾ ਵਿਚ ਲੀਨ ਹੋਇਆ ਜਾ ਸਕੇਗਾ। ਫੇਰ ਇਕ ਅਜਿਹੀ ਅਵਸਥਾ ਵੀ ਆਵੇਗੀ ਕਿ ਗਾਇਕ ਸਮਾਪਤ ਹੋ ਜਾਵੇਗਾ, ਗੀਤ ਹੀ ਬਚੇਗਾ। ਪੰਛੀਆਂ ਦੇ ਗੀਤਾਂ, ਪੌਦਿਆਂ ਦਾ ਗੁਣ-ਗੁਣਾਉਣਾ, ਝਰਨਿਆਂ ਦੇ ਨਾਦਾਂ ਤੇ ਮਨੁੱਖੀ ਗੀਤਾਂ ਵਿਚ ਫ਼ਰਕ ਹੈ। ਮਨੁੱਖ ਗੀਤ ਨੂੰ ਬਜ਼ਾਰ ਵਿਚ ਵੇਚ ਰਿਹਾ ਹੈ। ਹਉਮੈ ਵਿਚ ਗਾ ਰਿਹਾ ਹੈ, ਉਸ ਪਿੱਛੇ ਸੰਸਾਰਕ ਆਸ਼ਾਵਾਂ ਬਣੀਆਂ ਹਨ। ਪਰ ਪੰਛੀ ਅਨੰਦ ਨਾਲ ਗਾਉਂਦੇ ਹਨ, ਉਨ੍ਹਾਂ ਨੂੰ ਪ੍ਰਭੂ ਨਾਲ ਪਿਆਰ ਹੈ। ਉਨ੍ਹਾਂ ਨੂੰ ਇਹ ਵਿਚਾਰ ਨਹੀਂ ਕਿ ਉਨ੍ਹਾਂ ਨੇ ਇਸ ਗੀਤ ਦੀ ਬਜ਼ਾਰ ਵਿਚ ਕੀਮਤ ਪਾਉਣੀ ਹੈ। ਉਹ ਤਾਂ ਕੇਵਲ ਆਪਣੇ ਅਨੰਦ ਲਈ ਹੀ ਗਾਉਂਦੇ ਹਨ। ਪਰ ਅਸੀਂ ਸਭ ਕੁਝ ਦੂਜਿਆਂ ਲਈ ਕਰਦੇ ਹਾਂ। ਕੋਈ ਖੇਡਦਾ ਹੈ, ਲੱਖਾਂ ਲੋਕ ਉਸ ਨੂੰ ਖੇਡਦਾ ਵੇਖ ਲੈਂਦੇ ਹਨ। ਕੋਈ ਨੱਚਦਾ ਹੈ, ਹਜ਼ਾਰਾਂ ਲੋਕ ਉਸ ਨੂੰ ਨੱਚਦਿਆਂ ਵੇਖ ਲੈਂਦੇ ਹਨ। ਕੋਈ ਗਾਉਂਦਾ ਹੈ, ਹਜ਼ਾਰਾਂ ਲੋਕ ਉਸ ਦੇ ਗਾਏ ਗੀਤ ਸੁਣ ਲੈਂਦੇ ਹਨ, ਪਰ ਅਸੀਂ ਆਪ ਨਾ

ਤਾਂ ਪ੍ਰਭੂ-ਪਿਆਰ ਵਿਚ ਖੇਡਦੇ ਹਾਂ, ਨਾ ਨੱਚਦੇ ਹਾਂ, ਨਾ ਗਾਉਂਦੇ ਹਾਂ। ਇਸ ਤਰ੍ਹਾਂ ਸਾਡੇ ਜੀਵਨ ਦਾ ਮਕਸਦ ਕਿਵੇਂ ਹੱਲ ਹੋਵੇਗਾ ? ਵੇਖਣ ਸੁਣਨ ਵਾਲੇ ਨੂੰ ਤਾਂ ਉਹ ਪ੍ਰਾਪਤੀ ਨਹੀਂ ਹੋ ਸਕਦੀ, ਜੋ ਕਿਸੇ ਆਪ ਕਰਨ ਵਾਲੇ ਨੂੰ ਹੋ ਰਹੀ ਹੈ। ਇਸ ਵਿਚ ਵੀ ਫ਼ਰਕ ਹੈ ਭਾਵ ਜੇ ਇਹ ਖੇਡਾਂ, ਨਾਚ, ਗੀਤ, ਸੰਸਾਰਕ ਵਿਵਹਾਰਕ ਕਮਾਈ ਕਾਰਨ ਹੀ ਹਨ ਤਾਂ ਅਜਿਹੀਆਂ ਖੇਡਾਂ, ਨਾਚ, ਗੀਤ ਆਤਮਾ ਦੇ ਗੀਤ ਨਹੀਂ ਹਨ, ਵਿਉਪਾਰਕ ਹਨ :

**ਇਹੁ ਧਨੁ ਮੇਰੇ ਹਰਿ ਕੋ ਨਾਉ॥**
**ਗਾਂਠਿ ਨ ਬਾਧਉ ਬੇਚਿ ਨ ਖਾਉ॥** *(ਭੈਰਉ ਕਬੀਰ ਜੀ, ਅੰਗ ੧੧੫੭)*

ਜਦੋਂ ਸਾਡੀ ਸੋਚ ਵੀ ਇਨ੍ਹਾਂ ਨੂੰ ਵਿਉਪਾਰਕ ਆਸ਼ੇ ਦੀ ਪੂਰਤੀ ਬਾਰੇ ਹੀ ਹੋਵੇਗੀ ਤਾਂ ਸਾਡੇ 'ਤੇ ਇਨ੍ਹਾਂ ਦਾ ਅਸਰ ਵੀ ਉਸੇ ਤਰ੍ਹਾਂ ਦਾ ਹੋਵੇਗਾ। ਇਸ ਦੇ ਉਲਟ ਅਕਾਲ ਪੁਰਖ ਤਾਂ ਪ੍ਰੇਮ ਮੰਗਦਾ ਹੈ, ਉਸ ਨੂੰ ਪਾਉਣ ਲਈ ਪ੍ਰੇਮ ਕਰਨਾ ਪਏਗਾ। ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਕਹਿ ਰਹੇ ਹਨ :

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥**
*(ਜਪੁ ਜੀ, ਅੰਗ ੬)*

ਭਾਵ ਉਹ ਦਰਵਾਜ਼ਾ ਕੇਹਾ ਹੈ, ਉਹ ਘਰ ਕੇਹਾ ਹੈ, ਜਿਥੇ ਬੈਠ ਕੇ ਆਪ ਸਭ ਸੰਸਾਰ ਦੀ ਸੰਭਾਲ ਕਰ ਰਹੇ ਹਨ। ਇਸ ਸਵਾਲ ਦੇ ਉੱਤਰ ਵਿਚ ਹੀ ਆਪ ਕਹਿ ਰਹੇ ਹਨ :

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥**
**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥**
*(ਜਪੁ ਜੀ, ਅੰਗ ੬)*

ਭਾਵ, ਅਨੇਕ ਨਾਦ ਵੱਜ ਰਹੇ ਹਨ। ਅਸੰਖ ਸੰਖ ਵੱਜ ਰਹੇ ਹਨ, ਅਸੰਖ ਹੀ ਵਜਾਉਣ ਵਾਲੇ ਹਨ। ਅਸੰਖ ਗਾਇਕ ਹਨ, ਅਨੰਤ ਰਾਗ ਰਾਗਣੀਆਂ ਹਨ। ਪਾਣੀ, ਅਗਨੀ, ਹਵਾ ਆਪ ਦਾ ਜਸ ਗਾ ਰਹੇ ਹਨ। ਧਰਮਰਾਜ ਵੀ ਆਪ ਜੀ ਦੇ ਦਰ 'ਤੇ ਬੈਠਾ, ਆਪ ਦੀ ਸਿਫ਼ਤੀ ਦੇ ਗੀਤ ਗਾ ਰਿਹਾ ਹੈ, ਚਿੱਤਰ-ਗੁਪਤ, ਸ਼ਿਵਜੀ, ਬ੍ਰਹਮਾ ਜੀ, ਦੇਵੀਆਂ ਦੇਵਤੇ ਸਭ ਆਪ ਦਾ ਜੱਸ ਗਾ ਰਹੇ ਹਨ। ਸਮਾਧੀਆਂ ਵਿਚ ਬੈਠੇ ਸਿੱਧ ਵੀ ਆਪ ਦੇ ਧਿਆਨ ਵਿਚ ਜੁੜੇ ਹਨ, ਸਾਧੂ ਵੀ ਆਪ ਦੀ ਉਪਮਾ ਵਿਚ ਗਾ ਰਹੇ ਹਨ।

ਧੰਨ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਸਾਨੂੰ ਸਮਝਾ ਰਹੇ ਹਨ ਕਿ ਇਨ੍ਹਾਂ ਸਭ ਗੀਤਾਂ, ਨਾਦਾਂ, ਸਮਾਧੀਆਂ ਰਾਹੀਂ ਆਪ ਨਾਲ ਜੁੜਨਾ ਹੀ ਤੇਰਾ ਦੁਆਰਾ ਹੈ, ਜਿਸ ਵਿਚ ਲੁਕੇ ਹੋਏ ਆਪ ਸਾਰੇ ਸੰਸਾਰ ਨੂੰ ਸੰਭਾਲ ਰਹੇ ਹੋ।

ਵਾਹਿਗੁਰੂ ਗੁਰ-ਸ਼ਬਦ ਜਿਸ ਰਾਹੀਂ ਆਪ ਨੂੰ ਸੰਬੋਧਨ ਕੀਤਾ ਜਾ ਰਿਹਾ ਹੈ, ਉਸ ਵਿਚ ਲੀਨ ਹੋ ਜਾਣ ਨਾਲ ਹੀ ਤੇਰਾ ਦੁਆਰਾ ਦਿੱਸਦਾ ਹੈ। ਜਿਨ੍ਹਾਂ ਅੰਦਰ ਇਹ ਅਵਸਥਾ ਵਿਚਰ ਰਹੀ ਹੈ, ਉਹ ਵਡਭਾਗੀ ਹਨ। ਕਿਸੇ ਜੀਵ ਨੂੰ ਵੀ ਜੇਕਰ ਨਾਦ ਦੀਆਂ ਤਾਰਾਂ ਦੀ ਕੋਈ ਲੜੀ ਮਿਲ ਜਾਵੇ ਤਾਂ ਉਹ ਵੀ ਅਕਾਲ ਪੁਰਖ ਦੇ ਦਰਵਾਜ਼ੇ 'ਤੇ ਪੁੱਜ ਸਕਦਾ ਹੈ। ਇਹ ਨਾਦ ਜਦੋਂ ਕਿਸੇ ਜੀਵ ਦੇ ਅੰਦਰ ਆਪਣੇ ਆਪ ਵੱਜੇਗਾ, ਉਸ ਜੀਵ ਨੂੰ ਆਪਣੇ ਵਿਚ ਲੀਨ ਕਰ ਲਵੇਗਾ। ਉਸ ਵੇਲੇ ਉਹ ਜੀਵ ਆਪ ਨੂੰ ਅਕਾਲ ਪੁਰਖ ਦੇ ਦਰਵਾਜ਼ੇ 'ਤੇ ਪਾਵੇਗਾ। ਇਹ ਰਾਗ ਨਾਦ ਹੀ ਉਸ ਦਾ ਦੁਆਰਾ ਹੈ, ਇਸ ਨੂੰ ਪਛਾਨਣਾ ਹੈ। ਸਾਰੇ ਬ੍ਰਹਿਮੰਡ ਵਿੱਚੋਂ ਜੋ ਆਵਾਜ਼ਾਂ ਆ ਰਹੀਆਂ ਹਨ, ਨਾਦ ਵੱਜ ਰਹੇ ਹਨ, ਪਹਿਲਾਂ ਉਨ੍ਹਾਂ ਨੂੰ ਧਿਆਨ ਨਾਲ ਸੁਣਨਾ ਹੈ। ਜੇ ਇਹ ਸਾਰੇ ਬ੍ਰਹਿਮੰਡ ਵਿਚ ਸਾਰੇ ਪਾਸੇ ਵੱਜ ਰਹੀਆਂ ਧੁਨੀਆਂ ਸੁਣਾਈ ਦੇਣ ਲੱਗ ਪੈਣ ਤਾਂ ਫੇਰ ਇਹ ੨੪ ਘੰਟੇ ਹੀ ਸੁਣਾਈ ਦਿੰਦੀਆਂ ਰਹਿੰਦੀਆਂ ਹਨ, ਕਿਉਂਕਿ ਇਹ ਸਦਾ ਹੀ ਜਾਰੀ ਰਹਿੰਦੀਆਂ ਹਨ, ਪਰ ਕੇਵਲ ਆਤਮਾ ਦੇ ਸੂਖਸ਼ਮ ਕੰਨਾਂ ਨਾਲ ਹੀ ਸੁਣੀਆਂ ਜਾਣਗੀਆਂ। ਰਾਤ ਦੀ ਚੁੱਪ-ਚਾਪ ਦੇ ਸੱਨਾਟੇ ਵਿਚ ਇਹ ਵਾਹਿਗੁਰੂ ਦੀ ਧੁਨੀ ਦਾ ਨਾਦ ਸਪੱਸ਼ਟ ਸੁਣਾਈ ਦਿੰਦਾ ਹੈ। ਜੇ ਇਸ ਦੀ ਪ੍ਰਤੀਤ ਹੋ ਜਾਵੇ ਤਾਂ ਫੇਰ ਹਰ ਵੇਲੇ ਬਜ਼ਾਰ ਵਿਚ, ਦੁਕਾਨ ਵਿਚ, ਦਫ਼ਤਰ ਵਿਚ ਕੰਮ-ਕਾਰ ਕਰਦਿਆਂ ਇਹ ਨਾਦ ਸੁਣਿਆ ਜਾਂਦਾ ਰਹੇਗਾ ਤੇ ਮਨ ਖੇੜੇ ਵਿਚ ਰਹੇਗਾ।

ਸੰਸਾਰ ਵਿਚ ਅਨੇਕਾਂ ਮੰਦਰ ਹਨ, ਮਸਜਿਦਾਂ ਹਨ, ਗਿਰਜੇ ਹਨ, ਗੁਰਦੁਆਰੇ ਤੇ ਹੋਰ ਅਨੇਕਾਂ ਪਵਿੱਤਰ (ਧਰਮ) ਅਸਥਾਨ ਹਨ, ਜਿਥੇ ਅਕਾਲ ਪੁਰਖ ਦੇ ਗੁਣਾਂ ਤੇ ਉਨ੍ਹਾਂ ਦੀਆਂ ਬਖ਼ਸ਼ਸ਼ਾਂ ਦਾ ਵਿਚਾਰ ਹੁੰਦਾ ਹੈ। ਇਹ ਸੰਸਾਰੀ ਜੀਵਾਂ ਲਈ ਪ੍ਰਭੂ-ਮਿਲਾਪ ਲਈ ਸਾਧਨ ਹਨ। ਇਨ੍ਹਾਂ ਦੇ ਨਾਲ ਨਾਲ ਇਹ ਸਮਝ ਲੈਣਾ ਵੀ ਜ਼ਰੂਰੀ ਹੈ ਕਿ ਅਕਾਲ ਪੁਰਖ ਦਾ ਮੰਦਰ ਜੀਵ ਦਾ ਸਰੀਰ ਹੈ, ਹਰ ਸਰੀਰ ਵਿਚ ਪਰਮਾਤਮਾ ਦੀ ਆਤਮਾ ਦਾ ਵਾਸਾ ਹੈ ਤੇ ਇਸ ਤਰ੍ਹਾਂ ਹਰ ਸਰੀਰ ਰੂਪੀ ਮੰਦਰ ਵਿਚ ਅਕਾਲ ਪੁਰਖ ਨਿਵਾਸ ਕਰ ਰਿਹਾ ਹੈ। ਸੋ, ਜੋ ਜੀਵ ਅਕਾਲ ਪੁਰਖ ਦੀ ਗੁਰੂ ਵੱਲੋਂ ਮਿਲੇ ਗੁਰ-ਸ਼ਬਦ ਰਾਹੀਂ ਬਾਹਰ-ਮੁਖੀ ਤੋਂ ਅੰਤਰ-ਮੁਖੀ ਹਿਰਦੇ ਵਿਚ ਉਸ ਦੇ ਨਾਮ ਦੀ ਕਮਾਈ ਕਰਦੇ ਹਨ, ਉਨ੍ਹਾਂ ਨੂੰ ਅਕਾਲ ਪੁਰਖ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਥਾਂ ਨੂੰ ਜਿਥੇ ਅਕਾਲ ਪੁਰਖ ਦਾ ਵਾਸਾ ਹੈ :

**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥**
**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥**

*(ਰਾਮਕਲੀ ਬੇਣੀ ਜੀ, ਅੰਗ ੯੭੪)*

ਭਾਵ, ਦਸਮ-ਦੁਆਰਾ ਕਿਹਾ ਗਿਆ ਹੈ, ਜੋ ਅਗਮ ਭਾਵ ਗਮਤ੍ਰਾ ਤੋਂ ਦੂਰ ਹੈ, ਜਿਸ ਦਾ ਪਾਰ-ਸਾਰ ਨਹੀਂ ਪਾਇਆ ਜਾਂਦਾ, ਇਹੋ ਹੀ ਪਰਮਾਤਮਾ ਦੇ

ਦਰਬਾਰ ਦੀ ਘਾਟੀ ਹੈ। ਇਸ ਦਸਮ-ਦੁਆਰੇ ਦੇ ਉਪਰ ਇਕ ਹੱਟ (ਸ਼ਾਂਤ ਸਰੋਵਰ) ਹੈ, ਜਿਥੇ ਚੇਤਨਾ ਦਾ ਪ੍ਰਵਾਹ ਸਰਬਤਰ ਜਾਰੀ ਕੀਤਾ ਜਾਂਦਾ ਹੈ। ਇਸ ਹੱਟ ਉਪਰ ਇਕ ਆਲਾ ਹੈ, ਜਿਸ ਦਾ ਨਾਂ ਕਵਿਲਾਸਨ (ਕੰਵਲ ਫੁੱਲ ਦੇ ਆਸਨ ਦੀ ਤਰ੍ਹਾਂ) ਹੈ, ਉਸ ਆਲੇ ਅੰਦਰ ਥੈਲੀ (ਪ੍ਰਕਾਸ਼ ਪੁੰਜ ਦੀ ਗੁੱਥੀ) ਹੈ, ਜਿਥੇ ਸ੍ਵਯੰ ਪ੍ਰਕਾਸ਼ ਭੰਡਾਰ ਪਾਰਬ੍ਰਹਮ ਬਿਰਾਜਮਾਨ ਹੈ। ਇਸ ਬਾਰੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥**
**ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥**
**ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥**
**ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥**
**ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥**
**ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ ॥**

*(ਰਾਮਕਲੀ ਕਬੀਰ ਜੀ, ਅੰਗ ੯੭੦)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਅਸੀਂ ਪਹਿਲੇ ਜਨਮ ਤੋਂ ਹੀ ਆਪ ਅਕਾਲ ਪੁਰਖ ਦੇ ਟਹਿਲੀਏ ਸੇਵਕ ਹੋਣ ਕਰਕੇ, ਹੁਣ ਅਸੀਂ ਆਪ ਜੀ ਨੂੰ ਛੱਡ ਨਹੀਂ ਸਕਦੇ। ਤੇਰੇ ਦੁਆਰੇ ਅਰਥਾਤ ਸਹਿਜ ਘਟ ਦਸਮ-ਦੁਆਰ ਵਿਖੇ ਸਹਿਜ ਦੀ ਧੁਨੀ ਵੱਜ ਰਹੀ ਹੈ। ਜਿਨ੍ਹਾਂ ਅੰਦਰ ਇਹ ਸਹਿਜ ਧੁਨ ਵੱਜ ਪਵੇ, ਉਹ ਜੀਵਨ-ਸੰਗਰਾਮ ਅੰਦਰ ਕਾਮ, ਕ੍ਰੋਧ ਆਦਿ ਦੁਸ਼ਟਾਂ ਨਾਲ ਲੜ ਸਕਦੇ ਹਨ, ਦੂਜੇ ਨਹੀਂ ਤੇ ਕੇਵਲ ਅਜਿਹਾ ਸਾਧੂ ਹੀ ਭਗਤੀ-ਮਾਰਗ ਪਛਾਣ ਕੇ ਵਾਹਿਗੁਰੂ ਨਾਮ ਨੂੰ ਆਪਣੇ ਖ਼ਜ਼ਾਨੇ ਵਿਚ ਪਾ ਲੈਂਦਾ ਹੈ, ਭਾਵ ਸਰੀਰ ਰੂਪੀ ਕੋਠੜੇ ਅੰਦਰ ਸਹਿਜ ਗੁਫ਼ਾ ਰੂਪੀ ਹਿਰਦਾ ਕੋਠੜੀ ਰੂਪ ਹੈ, ਜਿਸ ਦੇ ਅੰਦਰ ਦਸਮ-ਦੁਆਰੀ ਠੌਰ (ਜਿਥੋਂ ਕਿ ਨੌਂ ਦੁਆਰਿਆਂ ਅੰਦਰ ਪ੍ਰਕਾਸ਼ ਆਉਂਦਾ ਹੈ) ਪਰਮ ਕੋਠੜੀ ਹੈ, ਜਿਸ ਵਿਚ ਵਿਚਾਰ ਵਿਚਰੇ, ਭਾਵ ਪ੍ਰਵੇਸ਼ ਦੀ ਐਸੀ ਜੁਗਤੀ ਸਿੱਖਦਿਆਂ ਹੋਇਆਂ, ਭਗਤ ਕਬੀਰ ਜੀ ਕਹਿ ਰਹੇ ਹਨ ਕਿ ਗੁਰੂ ਮਹਾਰਾਜ ਨੇ ਉਕਤ ਰੱਬੀ ਨਾਦ ਸਰੂਪ ਵਸਤੂ ਮੈਂ, ਭਾਵ ਕਬੀਰ ਤਾਈਂ ਬਖ਼ਸ਼ੀ ਹੈ। ਗੁਰਮੁਖ ਲੋਕੋ! ਆਪ ਵੀ ਹੁਣ ਮੈਥੋਂ ਇਸ ਬਸਤ (ਵਲੇਵੇਂ ਨੂੰ) ਸੰਭਾਲ ਲਵੋ:

**ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥**
**ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥**

*(ਰਾਮਕਲੀ ਕਬੀਰ ਜੀ, ਅੰਗ ੯੭੦)*

ਭਗਤ ਕਬੀਰ ਜੀ ਕਹਿ ਰਹੇ ਹਨ ਕਿ ਅਕਾਲ ਪੁਰਖ ਦੇ ਇਸ ਭੇਦ ਦੀ ਇਹ ਵਸਤੂ ਭਾਵੇਂ ਸੰਸਾਰ ਨੂੰ ਦੇਣ ਲਈ ਦੱਸ ਦਿੱਤੀ ਗਈ ਹੈ, ਪਰ ਇਸ

ਨੂੰ ਲਵੇਗਾ ਉਹੀ, ਜਿਸ ਦੇ ਮਸਤਕ (ਮੱਥੇ ਦੇ ਭਾਗ) ਵਿਚ ਲਿਖਿਆ ਹੋਵੇਗਾ। ਏਸੇ ਪ੍ਰਥਾਇ ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ:

**ਬੇਗਮਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥੧॥ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥**
**ਕਹਿ ਰਵਿਦਾਸ ਖਲਾਸ ਚਮਾਰਾ ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥**

*(ਗਉੜੀ ਰਵਿਦਾਸ ਜੀ, ਅੰਗ ੩੪੫)*

ਅਰਥਾਤ, ਜਿਥੇ ਆਤਮਾ ਦੇ ਰਹਿਣ ਦੀ ਥਾਂ ਹੈ, ਉਸ ਸ਼ਹਿਰ ਦਾ ਨਾਂ ਬੇਗਮ ਪੁਰਾ ਹੈ, ਜਦੋਂ ਕਿਸੇ ਜੀਵ ਦੀ ਅਵਸਥਾ ਗੁਰੂ ਕਿਰਪਾ ਨਾਲ ਆਪਣੀ ਆਤਮਾ ਨੂੰ ਪਛਾਨਣ ਵਾਲੀ ਹੋ ਜਾਂਦੀ ਹੈ ਤੇ ਆਤਮਾ ਪਰਮਾਤਮਾ ਵਿਚ ਅਭੇਦ ਹੋ ਜਾਂਦੀ ਹੈ, ਉਥੇ ਕੋਈ ਦੁਖ, ਰੰਜ ਜਾਂ ਪਰੇਸ਼ਾਨੀ ਨਹੀਂ ਹੁੰਦੀ। ਉਥੇ ਨਾ ਤਾਂ ਕਿਸੇ ਮਾਲ ਦਾ ਵਿਹਾਜਣਾ ਹੁੰਦਾ ਹੈ, ਨਾ ਹੀ ਉਥੇ ਕੋਈ ਟੈਕਸ (ਕਰ) ਲੱਗਦਾ ਹੈ। ਇਹੋ ਹੀ ਕਾਰਨ ਹੈ ਕਿ ਉਥੇ ਕਿਸੇ ਕਿਸਮ ਦਾ ਡਰ ਨਹੀਂ, ਘਾਟੇ-ਤੋਟੇ ਦਾ ਤੌਖ਼ਲਾ ਨਹੀਂ। ਭਗਤ ਰਵਿਦਾਸ ਜੀ ਕਹਿ ਰਹੇ ਹਨ ਕਿ ਮੈਨੂੰ ਹੁਣ ਇਹ ਚੰਗੀ ਵੱਸੋਂ ਦੀ ਥਾਂ ਮਿਲ ਗਈ ਹੈ। ਮੇਰੇ ਪਿਆਰਿਓ! ਉਥੇ ਸਦੀਵ ਕਾਲ ਭਲਾ ਹੀ ਹੈ। ਉਥੋਂ ਦੀ ਸੱਚੀ ਪਾਤਿਸ਼ਾਹੀ ਸਦਾ ਕਾਇਮ ਰਹਿਣ ਵਾਲੀ ਹੈ, ਦੂਜਾ ਤੀਜਾ, ਮਾੜਾ ਚੰਗਾ ਕੋਈ ਨਹੀਂ। ਇਹ ਸ਼ਹਿਰ ਸਦਾ ਹੀ ਆਬਾਦ ਰਹਿਣ ਵਾਲਾ ਹੈ। ਉਥੇ ਭਾਗਾਂ ਵਾਲੇ ਲੋਕ ਹੀ ਵੱਸਦੇ ਹਨ ਅਤੇ ਆਪਣੀ ਮਰਜ਼ੀ ਅਨੁਸਾਰ ਖ਼ੁਸ਼ ਹਨ। ਇਸ ਮਹਿਲ ਦੇ ਮਰਮੀਆਂ (ਭੇਦ ਜਾਨਣ ਵਾਲਿਆਂ) ਨੂੰ ਕੋਈ ਅਟਕਾਉਂਦਾ ਨਹੀਂ। ਜਾਤੀ ਤੋਂ ਸੁਤੰਤਰ ਹੋਏ ਭਗਤ ਜੀ ਇਹ ਆਖ ਰਹੇ ਹਨ ਕਿ ਜਿਹੜਾ ਕੋਈ ਵੀ ਇਸ ਨਗਰ ਦਾ ਵਾਸੀ ਹੈ, ਉਹ ਸਾਡਾ ਮੀਤ ਤੇ ਦਿਲਾਂ ਦੀਆਂ ਆਪਸ ਵਿਚ ਗੁਹਜ ਰਮਜ਼ਾਂ ਲੈਣ-ਦੇਣ ਵਾਲਾ ਹੈ। ਇਸ ਪ੍ਰਥਾਇ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ:

**ਜਹ ਝਿਲਿ ਮਿਲਿ ਕਾਰੁ ਦਿਸੰਤਾ॥**
**ਤਹ ਅਨਹਦ ਸਬਦ ਬਜੰਤਾ॥**
**ਜੋਤੀ ਜੋਤਿ ਸਮਾਨੀ॥**
**ਮੈ ਗੁਰ ਪਰਸਾਦੀ ਜਾਨੀ॥** *(ਸੋਰਠਿ ਨਾਮਦੇਵ ਜੀ, ਅੰਗ ੬੫੭)*

ਅਰਥਾਤ, ਜਿਥੇ ਝਿਲਮਿਲ ਝਿਲਮਿਲ ਕਰਦਾ ਹੋਇਆ ਪ੍ਰਕਾਸ਼ ਦਿੱਸਦਾ ਹੈ, ਉਥੇ ਹੀ ਅਨਹਦ ਧੁਨੀ ਵੱਜ ਰਹੀ ਹੈ, ਤਾਰ ਲੱਗ ਰਹੀ ਹੈ। ਐਸੀ ਜੋਤਨਾ ਦੇ ਮਾਲਕ ਸਮੂਹ ਚੇਤਨ ਜੋਤੀ ਸਰੂਪ ਪਰਮਾਤਮਾ ਵਿਖੇ ਹੀ ਇਹ ਸਰੀਰਾਂ ਅੰਦਰ ਪ੍ਰਕਾਸ਼ਮਾਨ ਜੋਤੀ ਅੰਦਰ ਆਤਮਾ ਸਮਾ ਜਾਂਦੀ ਹੈ, ਜੋ ਮੈਂ ਗੁਰੂ ਮਹਾਰਾਜ ਦੀ ਕਿਰਪਾ ਨਾਲ ਜਾਣਿਆ ਹੈ :

**ਰਤਨ ਕਮਲ ਕੋਠਰੀ॥**
**ਚਮਕਾਰ ਬੀਜੁਲ ਤਹੀ॥**
**ਨੇਰੈ ਨਾਹੀ ਦੂਰਿ॥**
**ਨਿਜ ਆਤਮੈ ਰਹਿਆ ਭਰਪੂਰਿ॥**
**ਜਹ ਅਨਹਤ ਸੂਰ ਉਜ੍ਯ੍ਯਾਰਾ॥**
**ਤਹ ਦੀਪਕ ਜਲੈ ਛੰਛਾਰਾ॥**
**ਗੁਰ ਪਰਸਾਦੀ ਜਾਨਿਆ॥**
**ਜਨੁ ਨਾਮਾ ਸਹਜ ਸਮਾਨਿਆ॥** *(ਸੋਰਠਿ ਨਾਮਦੇਵ ਜੀ, ਅੰਗ ੬੫੭)*

ਉਸ ਥਾਂ ਦਾ ਨਾਂ ਰਤਨ-ਕੋਠੜੀ (ਸੁਰਤਿ) ਕਮਲ (ਸਹਿਜ ਗੁਫ਼ਾ ਦਾ ਆਸਨ) ਇਥੇ ਚਮਤਕਾਰ ਚਮਕਾਰ ਮਾਰਦਾ ਰਹਿੰਦਾ ਹੈ, ਜੋ ਬਿਜਲੀ ਛਟਾਂ ਸਮਾਨ ਨੇੜੇ ਹੀ ਹੈ, ਦੂਰ ਨਹੀਂ ਅਤੇ ਆਪਣੇ ਆਤਮੇ ਵਿਖੇ ਹੀ ਪੂਰਿਆ ਹੋਇਆ ਹੈ। ਜਿਥੇ ਕਿ ਪੌਣ ਆਦਿ ਦੀ ਚੋਟ ਟਕਰਾਉਣ ਤੋਂ ਬਿਨਾਂ ਹੀ ਧੁਨੀ ਗੁੰਜਾਰ ਲਾਈ ਰੱਖਦੀ ਹੈ ਅਤੇ ਸੂਰਜ ਉਜਾਲਾ ਕਰ ਰਿਹਾ ਹੈ, ਉਥੇ ਹੀ ਛਨਛਾਰ (ਆਤਮਾ ਦਾ ਯਥਾਰਥ ਗਿਆਨ) ਦੇਣ ਵਾਲਾ ਦੀਵਾ ਲਟ ਲਟ ਬਲ ਰਿਹਾ ਹੈ, ਅਰਥਾਤ ਪਾਰਬ੍ਰਹਮ ਪ੍ਰਕਾਸ਼ਦਾ ਹੈ। ਇਹ ਮੈਂ ਗੁਰੂ ਦੀ ਕਿਰਪਾ ਨਾਲ ਜਾਣਿਆ ਹੈ।

ਸੋ, ਇਸ ਤਰ੍ਹਾਂ ਅਕਾਲ ਪੁਰਖ ਹਰ ਘਟਿ ਘਟਿ ਵਿਚ ਵਿਆਪ ਰਿਹਾ ਹੈ। ਉਹ ਤਾਂ ਸਰਵ-ਵਿਆਪਕ ਹੈ, ਕਿਸੇ ਇਕ ਮੰਦਰ ਵਿਚ ਨਹੀਂ ਰਹਿ ਸਕਦਾ। ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਨੇ ਮੰਦਰ, ਧਰਮਸ਼ਾਲ ਨੂੰ ਗੁਰਦੁਆਰੇ ਦਾ ਨਾਂ ਦਿੱਤਾ ਹੈ, ਜਿਸ ਦੁਆਰੇ ਰਾਹੀਂ ਅਕਾਲ ਪੁਰਖ ਤਕ ਅਪੜਨਾ ਹੈ। ਅਸੀਂ ਇਹ ਵੀ ਸਮਝਣਾ ਹੈ ਕਿ ਸਤਿ ਕੇਵਲ ਅਕਾਲ ਪੁਰਖ ਨਿਰੰਕਾਰ ਹੀ ਹੈ, ਬਾਕੀ ਸਭ ਸੰਸਾਰ ਅਸਤਿ ਹੈ। ਸੰਸਾਰੀ-ਲੋਕ ਵੀ ਅਸਤਿ ਨੂੰ ਪੈਦਾ ਕਰਨ ਵਾਲੇ ਹਨ। ਸੋਚਿਆ ਜਾਵੇ ਤਾਂ ਪਤਾ ਲੱਗੇਗਾ ਕਿ ਸੰਸਾਰ ਵਿਚ ਅਸਤਿ (ਨਾ ਰਹਿਣ ਵਾਲਾ ਝੂਠਾ ਸੰਸਾਰ) ਕਿੰਨਾ ਭਿਅੰਕਰ ਹੈ, ਜਿਸ

ਵਿਚ ਸਤਿ ਦੀ ਖੋਜ ਕਰਨ ਵਾਲੇ ਬਹੁਤ ਘੱਟ ਹਨ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਬਾਣੀ ਰਾਹੀਂ ਸਾਨੂੰ ਸਮਝਾ ਰਹੇ ਹਨ ਕਿ ਕੇਵਲ ਅਕਾਲ ਪੁਰਖ ਹੀ ਸੱਚਾ ਹੈ, ਉਸ ਦਾ ਨਾਮ ਵੀ ਸੱਚਾ ਹੈ। ਉਸ ਨੂੰ ਪਛਾਣੋ, ਉਸ ਨੂੰ ਹੀ ਪ੍ਰਣਾਮ ਕਰੋ, ਕਿਉਂਕਿ ਉਹ ਆਦਿ ਤੋਂ ਸੱਚਾ, ਅਨਾਹਦ ਤੇ ਜੁਗਾਂ ਜੁਗਾਂ ਤੋਂ ਇਕ ਹੀ ਭੇਸ ਵਾਲਾ ਹੈ, ਬਾਕੀ ਸਭ ਸੰਸਾਰ ਬਦਲਦਾ ਹੈ, ਜੋ ਅਸਤਿ ਹੈ। ਜਦੋਂ ਇਹ ਗੱਲ ਸਾਡੀ ਸਮਝ ਵਿਚ ਆ ਜਾਵੇਗੀ ਤਾਂ ਸਾਨੂੰ ਕਦੇ ਨਾ ਕਦੇ ਇਹ ਪ੍ਰਤੀਤ ਹੋਵੇਗਾ ਕਿ ਭਾਵੇਂ ਸਭ ਸੰਸਾਰ ਅਸਤਿ ਹੈ, ਮਨੁੱਖ ਦਾ ਸਰੀਰ ਵੀ ਅਸਤਿ ਹੈ, ਪਰ ਮਨੁੱਖ ਦੇ ਸਰੀਰ ਰੂਪੀ ਮੰਦਰ ਦੇ ਅੰਦਰ ਕੋਈ ਅਜਿਹਾ ਤੱਤ ਵੀ ਹੈ, ਜੋ ਕਦੇ ਨਹੀਂ ਬਦਲਦਾ, ਉਹੋ ਹੀ ਸਤਿ ਸਰੂਪ ਅਕਾਲ ਪੁਰਖ ਦੀ ਜੋਤਿ ਹੈ। ਜਿਵੇਂ ਕਦੇ ਸਾਨੂੰ ਗ਼ੁੱਸਾ ਆਉਂਦਾ ਹੈ, ਜੋ ੨੪ ਘੰਟੇ ਨਹੀਂ ਰਹਿੰਦਾ। ਇਸ ਲਈ ਗ਼ੁੱਸਾ ਮਾਇਆ ਦਾ ਅੰਸ਼ ਹੈ। ਕਦੇ ਪ੍ਰੇਮ ਉਪਜਦਾ ਹੈ, ਉਹ ਵੀ ਕੁਝ ਸਮੇਂ ਲਈ, ਅਜਿਹਾ ਪ੍ਰੇਮ ਵੀ ਮਾਇਆ ਹੈ। ਕਦੇ ਅਸੀਂ ਖ਼ੁਸ਼ ਹੁੰਦੇ ਹਾਂ, ਪਰ ਕੁਝ ਸਮੇਂ ਲਈ, ਪਰ ਇਹ ਖ਼ੁਸ਼ੀ ਸਦਾ ਨਹੀਂ ਟਿਕਦੀ, ਇਹ ਵੀ ਮਾਇਆ ਹੈ। ਕਦੇ ਅਸੀਂ ਉਦਾਸ ਹੁੰਦੇ ਹਾਂ, ਇਹ ਉਦਾਸੀ ਵੀ ਸਦੀਵੀ ਨਹੀਂ ਹੁੰਦੀ। ਇਸ ਲਈ ਇਹ ਸਭ ਮਾਇਆ ਦੇ ਰੂਪ ਅਸਤਿ ਹਨ। ਪਰ ਸਾਡੇ ਅੰਦਰ ਜੋ ਅਕਾਲ ਪੁਰਖ ਦੀ ਜੋਤਿ ਹੈ, ਉਹ ਹੀ ਅਕਾਲ ਪੁਰਖ ਦੇ ਸਰੂਪ ਦੀ ਕਿਰਨ ਸਾਡੇ ਅੰਦਰ ਹੈ। ਗ਼ੁੱਸੇ ਨੂੰ, ਪ੍ਰੇਮ ਨੂੰ, ਖ਼ੁਸ਼ੀ ਨੂੰ ਤੇ ਉਦਾਸੀ ਨੂੰ ਸਾਡੇ ਅੰਦਰ ਕੌਣ ਪ੍ਰਤੀਤ ਕਰਦਾ ਹੈ ? ਕੌਣ ਕਹਿੰਦਾ ਹੈ, ਮੈਂ ਗ਼ੁੱਸੇ ਵਿਚ ਹਾਂ, ਮੈਂ ਖ਼ੁਸ਼ ਹਾਂ; ਮੈਂ ਉਦਾਸ ਹਾਂ। ਕੌਣ ਕਹਿੰਦਾ ਹੈ, ਮੈਂ ਬੀਮਾਰ ਹਾਂ, ਮੈਂ ਤੰਦਰੁਸਤ ਹਾਂ। ਇਹ ਉਹ ਅਕਾਲ ਪੁਰਖ ਦੀ ਸਭ ਕੁਝ ਜਾਨਣ ਵਾਲੀ ਆਤਮਾ ਹੈ, ਜੋ ਸਦਾ ਜਾਗਦਾ ਹੈ, ਚੌਵੀ ਘੰਟੇ ਸੁਚੇਤ ਹੈ। ਬਾਕੀ ਸਭ ਕੁਝ ਆਉਂਦਾ-ਜਾਂਦਾ ਹੈ :

**ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥**

*(ਵਾਰ ਵਡਹੰਸ, ਮ: ੩, ਅੰਗ ੫੯੨)*

**ਏਕ ਨ ਭਰੀਆ ਗੁਣ ਕਰਿ ਧੋਵਾ ॥**
**ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥**
**ਇਉ ਕਿਉ ਕੰਤ ਪਿਆਰੀ ਹੋਵਾ ॥**
**ਸਹੁ ਜਾਗੈ ਹਉ ਨਿਸ ਭਰਿ ਸੋਵਾ ॥** *(ਆਸਾ ਮਹਲਾ ੧, ਅੰਗ ੩੫੬)*

ਅਸੀਂ ਉਸ ਸਭ ਕੁਝ ਜਾਨਣ ਵਾਲੇ ਨੂੰ ਲੱਭਣਾ ਹੈ। ਉਹ :

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥**

*(ਜਪੁ ਜੀ, ਅੰਗ ੭)*

ਵਾਲਾ ਹੈ। ਉਸ ਦਾ ਸਿਮਰਨ ਕਿਸ ਤਰ੍ਹਾਂ ਕੀਤਾ ਜਾਵੇ ? ਸਾਡੀ ਇਕ ਜੀਭਾ

ਉਸ ਦੇ ਗੁਣ ਨਹੀਂ ਗਾ ਸਕਦੀ। ਜਿੰਨਾ ਚਿਰ ਅਕਾਲ ਪੁਰਖ ਦੀ ਨਦਰਿ ਨਹੀਂ ਪੈਂਦੀ, ਓਨਾ ਚਿਰ ਅਕਾਲ ਪੁਰਖ ਦੀ ਪ੍ਰਾਪਤੀ ਹੋਣੀ ਅਸੰਭਵ ਹੈ। ਉਸ ਨਿਰੰਕਾਰ ਅਕਾਲ ਪੁਰਖ ਦੀ ਪ੍ਰਾਪਤੀ ਲਈ ਬੇਅੰਤ ਵਿਅਕਤੀਆਂ ਨੇ ਬੇਅੰਤ ਉਪਾਇ ਕੀਤੇ, ਪਰ ਜਿਸ ਨੂੰ ਵੀ ਅਕਾਲ ਪੁਰਖ ਦਾ ਮਿਲਾਪ ਹੋਇਆ, ਅਕਾਲ ਪੁਰਖ ਦੀ ਆਪਣੀ ਕਿਰਪਾ ਤੇ ਦਇਆ-ਦ੍ਰਿਸ਼ਟੀ ਦੀ ਨਦਰਿ ਪੈਣ 'ਤੇ ਹੋਇਆ। ਹਰ ਕੋਈ ਅਕਾਲ ਪੁਰਖ ਦੇ ਮਿਲਣ ਦਾ ਯਤਨ ਕਰਦਾ ਹੈ, ਪਰ ਸਾਡੇ ਨਿੱਜੀ ਯਤਨਾਂ ਨਾਲ ਉਹ ਮਿਲਦਾ ਨਹੀਂ। ਉਦਾਹਰਣ ਦੇ ਤੌਰ 'ਤੇ ਸਾਨੂੰ ਕਦੇ ਕਿਸੇ ਵਿਅਕਤੀ ਜਾਂ ਅਸਥਾਨ ਦਾ ਨਾਂ ਭੁੱਲ ਜਾਂਦਾ ਹੈ ਤੇ ਦਿਮਾਗ਼ 'ਤੇ ਬਹੁਤ ਜ਼ੋਰ ਪਾਉਣ 'ਤੇ ਵੀ ਯਾਦ ਨਹੀਂ ਆਉਂਦਾ, ਪਰ ਕੁਝ ਸਮੇਂ ਪਿੱਛੋਂ ਅਜਿਹਾ ਨਾਂ ਸੁਤੇ-ਸਿੱਧ ਹੀ ਸਾਨੂੰ ਚੇਤੇ ਆ ਜਾਂਦਾ ਹੈ। ਯਤਨ ਨਾਲ, ਜ਼ੋਰ ਨਾਲ ਸਾਡੇ ਦਿਮਾਗ਼ ਅੰਦਰ ਅਜਿਹੇ ਵਿਅਕਤੀ ਜਾਂ ਸਥਾਨ ਦੇ ਨਾਂ ਦੇ ਯਾਦ ਲਈ ਵਿਚਾਰ ਰਹਿ ਜਾਂਦੀ ਹੈ, ਜਿਸ ਵਿਚਾਰ ਦੀ ਹੋਂਦ ਕਾਰਨ ਕੁਝ ਸਮੇਂ ਪਿੱਛੋਂ ਅਜਿਹਾ ਨਾਂ ਸੁਤੇ-ਸਿੱਧ ਹੀ ਸਾਨੂੰ ਯਾਦ ਆ ਜਾਂਦਾ ਹੈ। ਪਰ ਅਸਲ ਵਿਚ ਗੱਲ ਇਹ ਹੈ ਕਿ ਜੇਕਰ ਪਹਿਲਾਂ ਕਿਸੇ ਚੀਜ਼ ਨੂੰ ਪਾਉਣ ਦਾ ਯਤਨ ਕੀਤਾ ਹੋਵੇਗਾ ਤਾਂ ਹੀ ਅਜਿਹੀ ਚੀਜ਼ ਅਚਨਚੇਤ ਮਿਲੇਗੀ। ਜੇਕਰ ਅਸੀਂ ਕੋਈ ਯਤਨ ਨਾ ਕਰੀਏ ਤਾਂ ਫਿਰ ਕਿਸੇ ਚੀਜ਼ ਦਾ ਪਾਉਣਾ ਵੀ ਸੰਭਵ ਨਹੀਂ। ਪਰ ਜੇ ਕਿਸੇ ਚੀਜ਼ ਦੀ ਪ੍ਰਾਪਤੀ ਲਈ ਜੱਦੋ-ਜਹਿਦ ਹੋਈ ਹੋਵੇਗੀ ਤਾਂ ਹੀ ਉਸ ਦਾ ਅਚਨਚੇਤ ਲੱਭਣਾ ਉਸ ਦੇ ਫਲਸਰੂਪ ਹੀ ਹੋਵੇਗਾ। ਅਜਿਹੀ ਚੇਤਨਾ ਵਿਚ ਕੀਤਾ ਹੋਇਆ ਯਤਨ ਅਚੇਤਨਤਾ ਵਿਚ ਜਾਰੀ ਰਹਿੰਦਾ ਹੈ, ਜੋ ਹਰ ਕੰਮ-ਕਾਰ ਕਰਦੇ ਸਮੇਂ ਯਾਦ ਰਹਿੰਦਾ ਹੈ। ਏਸੇ ਤਰ੍ਹਾਂ ਅਕਾਲ ਪੁਰਖ ਨੂੰ ਪਾਉਣ ਲਈ ਉਸ ਦੇ ਨਾਮ ਜਪਣ ਦਾ ਯਤਨ ਚੇਤਨਤਾ ਵਿਚ ਕੀਤਾ ਜਾਂਦਾ ਹੈ, ਪਰ ਅਕਾਲ ਪੁਰਖ ਮਿਲਦਾ ਉਦੋਂ ਹੀ ਹੈ, ਜਦੋਂ ਇਸ ਤਰ੍ਹਾਂ ਦਾ ਸਹਿਜੇ ਸਹਿਜੇ ਨਾਮ ਜਪਣ ਦਾ ਬਾਹਰੀ ਯਤਨ, ਅੰਦਰਲਾ ਯਤਨ ਬਣ ਜਾਂਦਾ ਹੈ। ਅਰਥਾਤ ਪਹਿਲਾਂ ਜੀਭਾ ਨਾਲ ਕੀਤਾ ਜਾਪ :

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥**

*(ਆਸਾ ਮ: ੫, ਅੰਗ ੪੦੧)*

ਸਹਿਜੇ-ਸਹਿਜੇ ਆਪਣੇ ਆਪ ਹੀ ਸਵਾਸਾਂ ਨਾਲ ਜਪਿਆ ਜਾਣ ਲੱਗ ਪੈਂਦਾ ਹੈ ਤੇ ਇਸ ਤਰ੍ਹਾਂ ਸਵਾਸਾਂ ਵਿਚ ਜਪਿਆ ਜਾ ਰਿਹਾ ਜਾਪ ਫੇਰ ਹਿਰਦੇ ਵਿਚ ਪ੍ਰਵੇਸ਼ ਕਰ ਜਾਂਦਾ ਹੈ, ਜੋ ਸਾਡੇ ਹਰ ਕੰਮ-ਕਾਰ ਕਰਦਿਆਂ ਵੀ ਨਾਲੋ-ਨਾਲ ਚੱਲਦਾ ਰਹਿੰਦਾ ਹੈ। ਇਹ ਅਜਿਹੀ ਅੰਤਰ-ਧਾਰਾ ਬਣ ਜਾਂਦੀ ਹੈ, ਜੋ ਟੁੱਟਦੀ ਨਹੀਂ। ਹਿਰਦੇ ਦੇ ਸਿਮਰਨ ਬਾਰੇ ਸਤਿਗੁਰਾਂ ਗੁਰਬਾਣੀ ਵਿਚ ਅਨੇਕਾਂ ਸ਼ਬਦਾਂ ਰਾਹੀਂ ਉਪਦੇਸ਼ ਦਿੱਤਾ ਹੈ। ਹਿਰਦੇ ਵਿਚ ਨਾਮ ਦਾ ਵੱਸ ਜਾਣਾ ਜੀਵ ਲਈ

ਜੀਵਨ ਦੀ ਬਹੁਤ ਵੱਡੀ ਪ੍ਰਾਪਤੀ ਹੈ। ਗੁਰਬਾਣੀ ਦੇ ਵਿਚਾਰਵਾਨਾਂ ਤੇ ਨਾਮ ਅਭਿਆਸ ਕਮਾਈ ਦੇ ਪਾਂਧੀਆਂ ਲਈ ਇਹ ਵੇਖਣਾ ਪਵੇਗਾ ਕਿ ਕੀ ਜਪਿਆ ਜਾ ਰਿਹਾ ਨਾਮ ਉਨ੍ਹਾਂ ਦੇ ਹਿਰਦੇ ਵਿਚ ਵੱਸ ਗਿਆ ਹੈ? ਜਿਵੇਂ:

**ਰਾਮ ਨਾਮ ਜਪਿ ਹਿਰਦੇ ਮਾਹਿ॥**
**ਨਾਨਕ ਪਤਿ ਸੇਤੀ ਘਰਿ ਜਾਹਿ॥**

*(ਗਉੜੀ ਸੁਖਮਨੀ ਮ: ੫, ਅੰਗ ੨੮੩)*

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥**
**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ॥**

*(ਜੈਤਸਰੀ ਮ: ੪, ਅੰਗ ੬੯੭)*

**ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ॥**
**ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ॥**

*(ਪ੍ਰਭਾਤੀ ਮ: ੪, ਅੰਗ ੧੩੩੬)*

ਭਾਵ, ਜੇ ਨਾਮ-ਅਭਿਆਸੀ ਦੇ ਹਿਰਦੇ ਵਿਚ ਅਜੇ ਨਾਮ ਦਾ ਨਿਵਾਸ ਨਹੀਂ ਹੋਇਆ ਤਾਂ ਉਸ ਨੂੰ ਅਜੇ ਹੋਰ ਘਾਲਣਾ ਕਰਨੀ ਪਵੇਗੀ। ਜਿਨ੍ਹਾਂ ਦੇ ਹਿਰਦੇ ਅੰਦਰ ਅਕਾਲ ਪੁਰਖ ਦੀ ਕਿਰਪਾ ਦੁਆਰਾ ਨਾਮ ਵੱਸ ਗਿਆ ਹੈ, ਉਨ੍ਹਾਂ ਪ੍ਰਥਾਇ ਸਤਿਗੁਰਾਂ ਦੇ ਫ਼ੁਰਮਾਨ ਹਨ:

**ਹਰਿ ਮਨਿ ਤਨਿ ਵਸਿਆ ਸੋਈ॥**
**ਜੈ ਜੈ ਕਾਰੁ ਕਰੇ ਸਭੁ ਕੋਈ॥** *(ਸੋਰਠਿ ਮ: ੫, ਅੰਗ ੬੨੯)*

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥**

*(ਗੂਜਰੀ ਮ: ੩, ਅੰਗ ੪੯੧)*

**ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥**
**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥**

*(ਸਲੋਕ ਮ: ੯, ਅੰਗ ੧੪੨੯)*

**ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥**
**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ,**
**ਜੋ ਹਰਿ ਹਿਰਦੈ ਸਦਾ ਵਸਾਇ॥** *(ਸਲੋਕ ਮ: ੩, ਅੰਗ ੬੪੯)*

ਇਥੇ ਸਤਿਗੁਰਾਂ 'ਸਦਾ' ਸ਼ਬਦ ਵਰਤਿਆ ਹੈ। ਮਨ ਵਿਚ ਨਾਮ ਦਾ ਵਾਸਾ ਹੋ ਜਾਣ ਪਿੱਛੋਂ ਵੀ ਜੇ ਅੱਠੇ ਪਹਿਰ ਹਿਰਦੇ ਵਿਚ ਨਾਮ ਜਪਿਆ ਜਾਵੇਗਾ ਤਾਂ ਹੀ ਨੌਂ ਨਿਧੀਆਂ, ਅਠਾਰਹ ਸਿਧੀਆਂ ਪਿੱਛੇ ਲੱਗੀਆਂ ਫਿਰਨ੍ਹਗੀਆਂ। ਗੂਜਰੀ ਰਾਗ ਵਿਚ ਵੀ ਤੀਜੇ ਸਤਿਗੁਰਾਂ ਦਾ ਫ਼ੁਰਮਾਨ ਹੈ:

**ਅਠਸਠਿ ਤੀਰਥ ਤਿਸੁ ਸੰਗਿ ਰਹਹਿ,**
**ਜਿਨ ਹਰਿ ਹਿਰਦੈ ਰਹਿਆ ਸਮਾਇ॥** *(ਗੂਜਰੀ ਮ: ੩, ਅੰਗ ੪੯੧)*

ਫੇਰ 'ਤੁਖਾਰੀ ਰਾਗ' ਵਿਚ ਧੰਨ ਸਤਿਗੁਰੂ ਰਾਮਦਾਸ ਜੀ ਫ਼ੁਰਮਾ ਰਹੇ ਹਨ :

**ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ॥**
**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ॥**
*(ਤੁਖਾਰੀ ਮ: ੪, ਅੰਗ ੧੧੧੫-੧੬)*

ਤੇ ਅਜਿਹੇ ਗੁਣ ਕੇਵਲ ਉਨ੍ਹਾਂ ਜੀਵਾਂ ਦੇ ਹਿਰਦੇ ਵਿਚ ਟਿਕਣਗੇ, ਜਿਨ੍ਹਾਂ ਵਿਚ ਭਉ-ਭਾਵਨੀ ਹੋਵੇਗੀ ਤੇ ਅਕਾਲ ਪੁਰਖ ਦੇ ਬੇਅੰਤ ਸ਼ਕਤੀਮਾਨ ਹੋਣ ਬਾਰੇ ਡਰ ਤੇ ਉਨ੍ਹਾਂ ਦੇ ਮੁਕਤੀਦਾਤਾ ਹੋਣ ਬਾਰੇ ਸੋਝੀ ਹੋਵੇਗੀ। ਇਹ ਵੀ ਕਿ ਉਹ ਹੀ ਸਭ ਰਿਧੀਆਂ-ਸਿਧੀਆਂ ਦੇ ਦਾਤੇ ਹਨ। ਨਾਲ ਹੀ ਆਪਣੇ ਅੰਤਰ ਦੀ ਜਦੋਂ ਪਿਆਰ ਭਰੀ ਭਾਵਨੀ ਜਾਚਕਾਂ ਤੇ ਮੰਗਤਿਆਂ ਵਾਲੀ ਹੋਵੇਗੀ, ਤਾਂ ਤੇ ਇਸ ਹਿਰਦੇ ਦੇ ਨਾਮ ਦੀ ਪ੍ਰਾਪਤੀ ਹੀ ਸਭ ਰਿਧੀਆਂ-ਸਿਧੀਆਂ ਹਨ :

**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥**
**ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥**
*(ਸਲੋਕ ਮ: ੩, ਅੰਗ ੬੫੦)*

ਭੈਰਉ ਰਾਗ ਵਿਚ ਪੰਚਮ ਪਾਤਿਸ਼ਾਹ ਫ਼ੁਰਮਾਨ ਕਰ ਰਹੇ ਹਨ :

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥**
**ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥**
**ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ॥**
**ਨਾਮ ਬਿਨਾ ਜਨਮੁ ਬਿਰਥਾ ਜਾਏ॥੧॥**
**ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ॥**
**ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ॥੧॥ਰਹਾਉ॥**
**ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ॥**
**ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ॥**
**ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ॥**
**ਨਾਮ ਬਿਨਾ ਧ੍ਰਿਗੁ ਜੀਵਣੁ ਮੂਆ॥੨॥**
**ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ॥**
**ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ॥**
**ਜਿਸੁ ਨਾਮੁ ਰਿਦੈ ਤਿਨਿ ਨਉ ਨਿਧਿ ਪਾਈ॥**
**ਨਾਮ ਬਿਨਾ ਭ੍ਰਮਿ ਆਵੈ ਜਾਈ॥੩॥**
**ਜਿਸੁ ਨਾਮੁ ਰਿਦੈ ਸੋ ਵੇਪਰਵਾਹਾ॥**
**ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ॥**

ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ ॥
ਨਾਮ ਬਿਨਾ ਮਨਮੁਖ ਗਾਵਾਰਾ ॥੪॥
ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ ॥
ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ ॥
ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥
ਨਾਮਹੀਣ ਨਾਹੀ ਪਤਿ ਵੇਸਾਹੁ ॥੫॥
ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ ॥
ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ ॥
ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ ॥
ਨਾਮ ਬਿਨਾ ਭ੍ਰਮਿ ਜੋਨੀ ਮੂਚਾ ॥੬॥
ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ ॥
ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ ॥
ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ ॥
ਨਾਮ ਬਿਨਾ ਫਿਰਿ ਆਵਣ ਜਾਣੁ ॥੭॥
ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ॥
ਸਾਧਸੰਗਤਿ ਮਹਿ ਲਖੇ ਗੋੁਪਾਲ ॥
ਆਵਣ ਜਾਣ ਰਹੇ ਸੁਖੁ ਪਾਇਆ ॥
ਕਹੁ ਨਾਨਕ ਤਤੈ ਤਤੁ ਮਿਲਾਇਆ ॥੮॥

*(ਭੈਰਉ ਮ: ੫, ਅਸਟਪਦੀਆ, ਅੰਗ ੧੧੫੫-੫੬)*

ਇਸ ਤੋਂ ਅੱਗੇ ਜੇ ਸਤਿਗੁਰੂ ਕਿਰਪਾ ਕਰਨ ਤਾਂ ਜਿਸ ਗੁਰਮੁਖ ਪਿਆਰੇ ਦਾ ਦਸਮ-ਦੁਆਰ ਖੋਲ੍ਹ ਦੇਣ ਤਾਂ ਅਨਹਦ ਸ਼ਬਦਾਂ ਰਾਹੀਂ ਅਜਿਹੇ ਗੁਰਮੁਖਾਂ ਵਡਭਾਗੀਆਂ ਦੀ ਸੁਰਤਿ ਸ਼ਬਦ-ਗੁਰੂ ਰਾਹੀਂ ਨਿਰੰਕਾਰ ਨਾਲ ਨਿਰੰਤਰ ਜੁੜੀ ਰਹਿੰਦੀ ਹੈ। ਵਣੁ ਤ੍ਰਿਣ ਸਭ ਆਕਾਰ ਰਾਹੀਂ ਸਾਰੇ ਬ੍ਰਹਿਮੰਡ ਵਿਚ ਨਿਰੰਕਾਰ ਦਾ ਨਾਮ ਜਪਿਆ ਜਾ ਰਿਹਾ ਹੈ, ਜਿਵੇਂ ਸਤਿਗੁਰੂ ਫ਼ੁਰਮਾਨ ਕਰਦੇ ਹਨ:

ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ,
ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥
ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ,
ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥

*(ਬਿਹਾਗੜਾ ਮ: ੪, ਅੰਗ ੫੪੦)*

ਮੂੰਦਿ ਲੀਏ ਦਰਵਾਜੇ ॥
ਬਾਜੀਅਲੇ ਅਨਹਦ ਬਾਜੇ ॥ *(ਸੋਰਠਿ ਕਬੀਰ ਜੀ, ਅੰਗ ੬੫੬)*

ਅਨਹਦ ਸਬਦੁ ਦਸਮ ਦੁਆਰਿ ਵਜਿਓ,
ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥ *(ਮਾਰੂ ਮ: ੫, ਅੰਗ ੧੦੦੨)*

ਧੰਨ ਧੰਨ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰ ਰਹੇ ਹਨ:

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥**
**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥**
**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥**

*(ਜਪੁ ਜੀ, ਅੰਗ ੬)*

ਭਾਵ, ਜਿਥੇ ਸਾਰਾ ਸੰਸਾਰ ਸਰਬੱਤ ਜੀਵ-ਜੰਤੂ ਆਪ ਦੀ ਉਪਮਾ ਗਾ ਰਹੇ ਹਨ, ਉਥੇ ਪਾਣੀ ਨਦੀਆਂ ਨਾਲਿਆਂ, ਦਰਿਆਵਾਂ, ਝਰਨਿਆਂ ਰਾਹੀਂ ਵਗਦਾ ਨਿਰੰਕਾਰ ਦੀ ਯਾਦ ਵਿਚ ਨਿਰੰਤਰ ਨਾਦ ਪੈਦਾ ਕਰਦਾ ਹੋਇਆ ਨਿਰੰਕਾਰ ਨੂੰ ਗਾ ਰਿਹਾ ਹੈ। ਹਵਾ ਆਪਣੀ ਮਸਤੀ ਵਿਚ ਜਲਾਂ, ਥਲਾਂ, ਬਨਾਂ ਵਿੱਚੋਂ ਲੰਘਦੀ ਇਕ ਨਿਰੰਤਰ ਨਾਦ ਪੈਦਾ ਕਰ ਰਹੀ ਹੈ। ਗਰਮੀ ਦੀ ਰੁੱਤ ਵਿਚ ਸਿਖਰ ਦੁਪਹਿਰ ਸਮੇਂ ਗਰਮੀ ਜੋ ਅਗਨੀ ਦਾ ਪੱਖ ਹੈ, ਸਾਂ ਸਾਂ ਦਾ ਨਾਦ ਪੈਦਾ ਕਰ ਰਹੀ ਹੈ। ਜਿਨ੍ਹਾਂ ਵੀਰਾਂ ਕਦੇ ਉਹ ਇਲਾਕੇ ਵੇਖੇ ਹੋਣਗੇ, ਜਿਥੋਂ ਪੈਟਰੋਲੀਅ, ਤੇਲ ਅਤੇ ਗੈਸ ਆਦਿਕ ਨਿਕਲਦੀ ਹੈ, ਉਥੋਂ ਯੋਗ ਸਾਧਨਾਂ ਨਾਲ ਕੱਚਾ ਤੇਲ ਕੱਢ ਕੇ ਸਾਫ਼ ਕਰ ਲਿਆ ਜਾਂਦਾ ਹੈ। ਲੋੜ ਅਨੁਸਾਰ ਗੈਸ ਕੱਢ ਕੇ ਵਰਤੀ ਜਾਂਦੀ ਹੈ, ਪਰ ਕਈਆਂ ਕਈਆਂ ਥਾਵਾਂ 'ਤੇ ਗੈਸ ਜ਼ਿਆਦਾ ਹੋਣ ਕਾਰਨ ਜੇ ਉਸ ਨੂੰ ਜ਼ਮੀਨ 'ਚੋਂ ਕੱਢ ਕੇ ਸਾੜ ਨਾ ਦਿੱਤੀ ਜਾਵੇ ਤਾਂ ਜ਼ਮੀਨ ਅੰਦਰ ਭੁਚਾਲ ਆਉਣ ਦਾ ਡਰ ਪੈਦਾ ਹੁੰਦਾ ਹੈ। ਉਨ੍ਹਾਂ ਇਲਾਕਿਆਂ ਵਿਚ ਪਾਈਪਾਂ ਰਾਹੀਂ ਗੈਸ ਬਾਹਰ ਕੱਢ ਕੇ ਚਾਰ-ਚੁਫੇਰੇ ਕਾਫ਼ੀ ਕਰੜੇ ਪ੍ਰਬੰਧ ਕਰ ਕੇ ਅੱਗ ਲਾ ਦਿੱਤੀ ਜਾਂਦੀ ਹੈ। ਜੋ ਸਰਪਲੱਸ (ਵਾਧੂ) ਗੈਸ ਅਗਨੀ ਰਾਹੀਂ ਖ਼ਤਮ ਕੀਤੀ ਜਾਂਦੀ ਹੈ, ਉਸ ਦੀਆਂ ਲਾਟਾਂ ਅਸਮਾਨ ਵਿਚ ਕਾਫ਼ੀ ਉੱਚੀਆਂ ਜਾਂਦੀਆਂ ਕੁਦਰਤੀ ਨਾਦ ਪੈਦਾ ਕਰਦੀਆਂ ਹਨ। ਇਸ ਤਰ੍ਹਾਂ ਇਸ ਬ੍ਰਹਿਮੰਡ ਵਿੱਚੋਂ ਹਰ ਪਾਸਿਉਂ ਆਪਣੇ ਆਪਣੇ ਰਾਗ ਨਾਦਾਂ ਰਾਹੀਂ ਅਕਾਲ ਪੁਰਖ ਨੂੰ ਜਪਿਆ ਜਾ ਰਿਹਾ ਹੈ, ਜਿਸ ਨੂੰ ਗੁਰਮੁਖ ਜਨ ਅਨਹਦ ਸ਼ਬਦਾਂ ਰਾਹੀਂ ਸੁਣ ਕੇ ਸੁਰਤਿ ਨੂੰ ਅਕਾਲ ਪੁਰਖ ਨਾਲ ਜੋੜੀ ਰੱਖਦੇ ਹਨ। ਇਹੋ ਬ੍ਰਹਿਮੰਡ ਦੇ ਨਾਦ ਹਨ:

**ਦੇਵ ਸਥਾਨੈ ਕਿਆ ਨੀਸਾਣੀ॥**
**ਤਹ ਬਾਜੇ ਸਬਦ ਅਨਾਹਦ ਬਾਣੀ॥** *(ਰਾਮਕਲੀ ਬੇਣੀ ਜੀ, ਅੰਗ ੯੭੪)*

**ਨਉ ਦਰ ਠਾਕੇ ਧਾਵਤੁ ਰਹਾਏ॥**
**ਦਸਵੈ ਨਿਜ ਘਰਿ ਵਾਸਾ ਪਾਏ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ॥**

*(ਮਾਝ ਮ: ੩, ਅੰਗ ੧੨੪)*

ਅਜਿਹੀ ਅੰਤਰ-ਧਾਰਾ ਵਿਚ ਅਕਾਲ ਪੁਰਖ ਸੁਤੇ-ਸਿੱਧ ਉਜਾਗਰ

ਹੋਵੇਗਾ, ਕਿਉਂਕਿ ਹੁਣ ਇਹ ਯਤਨ ਅਚੇਤਨਤਾ ਦਾ ਹੋ ਰਿਹਾ ਹੁੰਦਾ ਹੈ। Concious (ਚੇਤਨਾ) ਬਹੁਤ ਛੋਟੀ ਹੈ, ਅਰਥਾਤ ਚੇਤਨ ਮਨ ਦਾ ਇਕ ਹਿੱਸਾ ਹੈ। ਅਚੇਤਨ ਮਨ ਨੌਂ ਗੁਣਾ ਵੱਡਾ ਹੈ। ਚੇਤਨ ਮਨ ਦਾ ਇਕ ਦਰਵਾਜ਼ਾ ਹੈ ਅਤੇ ਅਚੇਤਨ ਮਨ ਦੇ ਨੌਂ ਦਰਵਾਜ਼ੇ ਹਨ। ਜਿਵੇਂ ਇਕ ਬਰਫ਼ ਦਾ ਟੁਕੜਾ ਪਾਣੀ ਵਿਚ ਪਾ ਦੇਈਏ ਤਾਂ ਉਸ ਦਾ ਇਕ ਹਿੱਸਾ ਪਾਣੀ ਤੋਂ ਬਾਹਰ ਹੁੰਦਾ ਹੈ ਤੇ ਲਗਭਗ ਨੌਂ ਹਿੱਸੇ ਪਾਣੀ ਵਿਚ ਡੁੱਬੇ ਰਹਿੰਦੇ ਹਨ ਤੇ ਉਹ ਨੌਂ ਹਿੱਸੇ ਇਕ ਬਾਹਰਲੇ ਹਿੱਸੇ ਨਾਲੋਂ ਪਾਣੀ ਦੀ ਹਾਲਤ ਦੀ ਬਹੁਤੀ ਜਾਂਚ ਕਰ ਸਕਦੇ ਹਨ। ਏਸੇ ਤਰ੍ਹਾਂ ਅਕਾਲ ਪੁਰਖ ਦੀ ਖੋਜ ਲਈ ਜਦੋਂ ਚੇਤਨਤਾ ਵਿਚ ਪੂਰਾ ਜ਼ੋਰ ਲੱਗ ਜਾਵੇ ਤਾਂ ਅਜਿਹੀ ਚੇਤਨਤਾ ਦਾ ਯਤਨ ਜਦ ਆਖ਼ਰੀ ਹੱਦ ਤਕ ਚਲਾ ਜਾਵੇਗਾ ਤੇ ਜਦੋਂ ਬਾਹਰਲਾ ਯਤਨ ਬੰਦ ਹੋ ਜਾਵੇਗਾ ਤਾਂ ਅਜਿਹਾ ਯਤਨ ਅੰਦਰਵਾਰ ਅਚੇਤਨਤਾ ਵਿਚ ਜਾਰੀ ਰਹੇਗਾ। ਚੇਤਨਤਾ ਤਾਂ ਛੁੱਟ ਜਾਵੇਗੀ, ਪਰ ਅਚੇਤਨਤਾ ਦੀ ਅਵਸਥਾ ਛੱਡਣ ਵਾਲੀ ਨਹੀਂ ਅਰਥਾਤ ਚੇਤਨਤਾ ਵਾਲਾ ਯਤਨ ਹੌਲੀ ਹੌਲੀ ਅਚੇਤਨਤਾ ਦਾ ਯਤਨ ਬਣ ਜਾਵੇਗਾ ਤੇ ਉਸ ਸਮੇਂ ਅਜਪਾ ਜਾਪ ਜਾਰੀ ਹੋ ਜਾਂਦਾ ਹੈ। ਹੁਣ ਅਜਿਹੀ ਹਾਲਤ ਵਿਚ ਵਿਚਰ ਰਹੇ ਜੀਵ ਨੂੰ ਯਤਨ ਕਰਕੇ ਜਪ ਕਰਨਾ ਨਹੀਂ ਪੈਂਦਾ, ਸਗੋਂ ਅਜਿਹਾ ਜਾਪ ਆਪੇ ਹੀ ਹੁੰਦਾ ਰਹਿੰਦਾ ਹੈ, ਅੰਦਰ ਚੱਲਦਾ ਰਹਿੰਦਾ ਹੈ। ਭਾਵੇਂ ਕੋਈ ਵੀ ਕੰਮ ਕਰਦਾ ਹੋਵੇ, ਇਸ ਦੀ ਧੁਨ ਰੋਮ ਰੋਮ ਵਿਚ ਵੱਜਦੀ ਰਹਿੰਦੀ ਹੈ। ਭਾਵੇਂ ਇਸ ਨੂੰ ਸੁਣਦੇ ਰਹੋ, ਭਾਵੇਂ ਨਾ ਵੀ ਸੁਣੋ ਪਰ ਜਦੋਂ ਵੀ ਸੁਣੋਗੇ, ਇਹ ਧੁਨੀ ਚੱਲਦੀ ਸੁਣੇਗੀ। ਪਰ ਇਹ ਧੁਨ ਸਾਡੇ ਆਤਮਾ ਦੇ ਸੂਖਸ਼ਮ ਕੰਨਾਂ ਨਾਲ ਹੀ ਸੁਣੀ ਜਾਵੇਗੀ, ਬਾਹਰਲੇ ਕੰਨਾਂ ਨਾਲ ਨਹੀਂ ਸੁਣੀ ਜਾਵੇਗੀ।

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਸਮਝਾ ਰਹੇ ਹਨ :

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥**
**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥**
**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥** *(ਜਪੁ ਜੀ, ਅੰਗ ੭)*

ਜਿਵੇਂ ਇਕ ਜੀਭ ਤੋਂ ਭਾਵੇਂ ਲੱਖ ਜੀਭਾਂ ਹੋ ਜਾਣ ਤੇ ਲੱਖ ਤੋਂ ਵੀ ਕਈ ਲੱਖ ਹੋਰ ਜੀਭਾਂ ਹੋ ਜਾਣ ਤੇ ਉਨ੍ਹਾਂ ਨਾਲ ਲੱਖਾਂ ਵਾਰ ਉਸ ਅਕਾਲ ਪੁਰਖ ਦਾ ਨਾਮ ਜਪਿਆ ਜਾਵੇ ਤਾਂ ਫਿਰ ਅਜਿਹਾ ਸਿਮਰਨ ਉਸ ਅਕਾਲ ਪੁਰਖ ਦੇ ਮਿਲਾਪ ਲਈ ਸਹਾਈ ਹੋਵੇਗਾ ਤੇ ਅਖ਼ੀਰ ਅਜਿਹੇ ਜੀਵ ਦੀ ਆਤਮਾ ਪਰਮਾਤਮਾ ਵਿਚ ਲੀਨ ਹੋ ਕੇ ਇਕੀਸ (ਇਕਮਿਕ) ਹੋ ਜਾਵੇਗੀ। ਪਰ ਕਦੋਂ ? ਜਦੋਂ ਅਜਿਹੇ ਜੀਵ 'ਤੇ ਉਸ ਅਕਾਲ ਪੁਰਖ ਦੀ ਨਦਰਿ ਪੈ ਜਾਵੇਗੀ ਭਾਵ ਚੇਤਨਤਾ ਵਿਚੋਂ ਜਪਿਆ

ਗਿਆ ਨਾਮ ਅਚੇਤਨਤਾ ਵਿਚ ਪੁੱਜ ਕੇ ਅਕਾਲ ਪੁਰਖ ਦੀ ਨਦਰਿ ਖਿੱਚਣ ਦੇ ਯੋਗ ਹੋ ਜਾਵੇਗਾ।

ਜਿਨ੍ਹਾਂ ਨੇ ਅਕਾਲ ਪੁਰਖ ਨੂੰ ਲੱਭਣਾ ਹੈ, ਉਨ੍ਹਾਂ ਨੂੰ ਨਾਮ ਜਾਪ ਦਾ ਪੂਰਾ ਤੇ ਅਖ਼ੀਰ ਹੱਦ ਤਕ ਯਤਨ ਕਰਨਾ ਪਵੇਗਾ, ਜੋ ਅਚੇਤਨਤਾ ਦੀ ਅਵਸਥਾ ਵਿਚ ਲੈ ਜਾਵੇਗਾ, ਕਿਉਂਕਿ ਜਦੋਂ ਸਾਡੇ ਜਾਪ ਦੀ ਖੋਜ, ਯਤਨ ਮੁਕੰਮਲ ਹੋ ਜਾਵੇਗਾ ਤਾਂ ਸਾਡਾ ਜੋ ਸਭ ਕੁਝ ਆਪਣਾ ਦਿੱਸਦਾ ਹੈ, ਅਕਾਲ ਪੁਰਖ ਨੂੰ ਸੌਂਪ ਦਿੱਤਾ ਜਾਵੇਗਾ। ਫੇਰ ਸਾਡਾ ਆਪਣਾ ਕੁਝ ਵੀ ਨਹੀਂ ਰਹੇਗਾ, ਇਹ ਹੀ ਹੱਦ ਹੈ। ਉਥੇ ਸਾਡੀ ਹੋਸ਼ ਦੀ ਦੁਨੀਆਂ ਸਮਾਪਤ ਹੋ ਜਾਵੇਗੀ ਤਾਂ ਤੇ ਨਾਮ ਰਸ ਵਿਚ ਰੰਗੇ unconcious ਬੇਹੋਸ਼ੀ ਵਰਗੀ ਸੂਰਤ ਬਣ ਜਾਵੇਗੀ। ਸਾਡਾ ਕੋਈ ਹੰਕਾਰ ਨਹੀਂ ਰਹੇਗਾ। ਜਿਵੇਂ ਕੋਈ ਜੀਵ ਸੁੱਤਾ ਹੋਇਆ ਹੋਵੇ ਤਾਂ ਉਸ ਵਿਚ ਕੋਈ ਹੰਕਾਰ ਨਹੀਂ ਹੁੰਦਾ, ਕਿਉਂਕਿ ਨੀਂਦ ਵਿਚ ਇਹ ਨਹੀਂ ਕਿਹਾ ਜਾਂਦਾ ਕਿ ਮੈਂ ਕੁਝ ਹਾਂ, ਸਗੋਂ ਨੀਂਦ ਮੌਤ ਸਮਾਨ ਹੁੰਦੀ ਹੈ। ਅਜਿਹੀ ਹਾਲਤ ਵਿਚ ਅਸੀਂ ਯਤਨ ਕਰਨ ਦੀ ਥਾਂ ਉਸ ਦੀ ਕਿਰਪਾ ਮੰਗਾਂਗੇ ਤੇ ਉਸ ਦੀ ਕਿਰਪਾ ਹੋ ਸਕੇਗੀ। ਅਕਾਲ ਪੁਰਖ ਦੀ ਕਿਰਪਾ ਤਾਂ ਸਭ ਜੀਵਾਂ 'ਤੇ ਹੋ ਰਹੀ ਹੈ, ਕਿਉਂਕਿ ਉਸ ਲਈ ਸਭ ਇੱਕੋ ਜਿਹੇ ਹਨ, ਕੋਈ ਉੱਤਮ-ਨੀਚ ਨਹੀਂ। ਪਰ ਕਿਉਂਕਿ ਹਰ ਵਿਅਕਤੀ ਦੀ ਮਨੋਬਿਰਤੀ ਤੇ ਪ੍ਰਭੂ-ਪ੍ਰੀਤੀ ਬਾਰੇ ਅਵਸਥਾ ਵੱਖਰੀ ਵੱਖਰੀ ਹੁੰਦੀ ਹੈ, ਇਸ ਲਈ ਅਕਾਲ ਪੁਰਖ ਮਿਲੇਗਾ ਉਸ ਨੂੰ, ਜਿਸ ਵਿਚ ਉਪਰੋਕਤ ਦੱਸੇ ਗਏ ਗੁਣ ਆ ਜਾਣਗੇ, ਨਹੀਂ ਤਾਂ :

**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥** *(ਜਪੁ ਜੀ, ਅੰਗ ੭)*

ਕੇਵਲ ਰੀਸ ਕਰ ਲੈਣ ਨਾਲ ਕੋਈ ਪ੍ਰਾਪਤੀ ਨਹੀਂ। ਅਕਾਲ ਪੁਰਖ ਆਪ ਹੀ ਕਿਸੇ ਜੀਵ ਪਾਸੋਂ ਯਤਨ ਕਰਵਾ ਕੇ ਅਜਿਹੀ ਅਵਸਥਾ ਦੀ ਬਖ਼ਸ਼ਸ਼ ਕਰਦੇ ਹਨ। ਜਿਵੇਂ ਕੋਈ ਹੀਰਾ ਕਿਤੇ ਪਿਆ ਹੋਵੇ ਤਾਂ ਜਿਨ੍ਹਾਂ ਨੂੰ ਉਸ ਦੀ ਪਰਖ ਨਹੀਂ, ਉਹ ਉਸ ਦੇ ਕੋਲੋਂ ਦੀ ਇਵੇਂ ਹੀ ਲੰਘ ਜਾਣਗੇ। ਪਰ ਜੇ ਕੋਈ ਜੌਹਰੀ ਉਥੋਂ ਦੀ ਲੰਘੇਗਾ ਤਾਂ ਉਹ ਝੱਟ ਹੀਰੇ ਦੀ ਪਛਾਣ ਕਰ ਕੇ ਉਸ ਨੂੰ ਚੁੱਕ ਕੇ ਉਸ ਦੀ ਕਦਰ ਕਰੇਗਾ। ਹੀਰਾ ਤਾਂ ਹਰ ਇਕ ਲਈ ਪਿਆ ਉਪਲਬਧ ਸੀ, ਪਰ ਮਿਲਣਾ ਉਸ ਨੂੰ ਹੀ ਸੀ, ਜਿਸ ਨੂੰ ਉਸ ਦੀ ਪਰਖ ਸੀ। ਹੀਰਾ ਤਾਂ ਇਹ ਵੀ ਨਹੀਂ ਕਹਿੰਦਾ ਕਿ ਉਹ ਜੌਹਰੀ ਦੇ ਸਿਵਾ ਹੋਰ ਕਿਸੇ ਦੇ ਹੱਥ ਨਹੀਂ ਆਵੇਗਾ, ਭੇਦ ਕੇਵਲ ਇਹੋ ਹੈ ਕਿ ਬਾਕੀਆਂ ਪਾਸ ਹੀਰੇ ਪਰਖਣ ਵਾਲੀ ਅੱਖ ਨਹੀਂ ਕਿ ਹੀਰਾ ਪਛਾਣ ਸਕਣ। ਅਕਾਲ ਪੁਰਖ ਵੀ ਤਾਂ ਸਾਡੇ ਪਾਸ ਹੀ ਹੈ, ਸਾਡੇ ਅੰਦਰ ਹੀ ਵੱਸ ਰਿਹਾ ਹੈ, ਪਰ ਸਾਡੀਆਂ ਅੱਖਾਂ ਉਸ ਨੂੰ ਵੇਖ ਨਹੀਂ ਰਹੀਆਂ। ਅਕਾਲ ਪੁਰਖ ਤਾਂ ਹੀਰੇ ਵਾਂਗ ਹੈ, ਸਭ ਦੇ ਸਾਹਮਣੇ ਦਿੱਸ ਰਿਹਾ ਹੈ, ਪਰ ਮਹਾਂਪੁਰਖ ਉਸ ਦਾ ਪੱਲਾ ਫੜ ਲੈਂਦੇ ਹਨ। ਅਸੀਂ ਉਸ ਦਾ ਪੱਲਾ ਫੜਨ ਦਾ ਯਤਨ ਨਹੀਂ ਕਰਦੇ, ਕਿਉਂਕਿ ਸਾਡੇ ਵਿਚ

ਆਪਾ ਵਰਤ ਰਿਹਾ ਹੈ, ਹਉਮੈ, ਹੰਕਾਰ ਵਰਤ ਰਿਹਾ ਹੈ। ਅਸੀਂ ਚਾਤੁਰ ਬਣੇ ਹੋਏ ਹਾਂ, ਅਸੀਂ ਆਪਣਾ ਆਪਾ ਅਜੇ ਗਵਾਇਆ ਨਹੀਂ:

**ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥**

*(ਤਿਲੰਗ ਮ: ੧, ਅੰਗ ੭੨੨)*

ਇਸ ਤਰ੍ਹਾਂ ਅਕਾਲ ਪੁਰਖ ਮਿਲੇਗਾ ਉਦੋਂ, ਜਦੋਂ ਸਾਡਾ ਯਤਨ ਨਿਰ-ਸੰਕਲਪ ਹੋ ਜਾਵੇਗਾ, ਕਿਉਂਕਿ ਅਕਾਲ ਪੁਰਖ ਆਪਣੇ ਯਤਨ ਨਾਲ ਨਹੀਂ ਮਿਲਦਾ ਤੇ ਯਤਨ ਤੋਂ ਬਿਨਾਂ ਮਿਲਦਾ ਵੀ ਨਹੀਂ। ਇਹ ਇਕ ਅਜੀਬ ਬੁਝਾਰਤ ਹੈ, ਜਿਸ ਨੂੰ ਬੁਝਣਾ ਹੈ। ਯਤਨ ਵੀ ਕਰਨਾ ਹੈ ਜੋ ਕਿਸੇ ਹੱਦ ਤਕ ਪੁੱਜਣ ਦਾ ਹੈ ਤੇ ਉਸ ਹੱਦ ਤਕ ਪੁੱਜ ਜਾਣ 'ਤੇ ਅਕਾਲ ਪੁਰਖ ਮਿਲਦਾ ਯਤਨ ਤੋਂ ਬਿਨਾਂ ਹੈ। ਜਦੋਂ ਅਸੀਂ ਆਪਣੇ ਆਪ ਨੂੰ ਪੂਰਾ ਦਾਅ 'ਤੇ ਲਾ ਦਿੰਦੇ ਹਾਂ, ਫੇਰ ਵੀ ਉਹ ਮਿਲੇਗਾ ਆਪਣੀ ਮਿਹਰ ਸਦਕਾ, ਜਦੋਂ ਅਸੀਂ ਉਸ ਦੀ ਮਿਹਰ ਦੀ ਨਦਰਿ ਖਿੱਚਣ ਦੇ ਯੋਗ ਬਣ ਜਾਵਾਂਗੇ, ਜਦੋਂ ਸਾਡੀ ਸੰਸਾਰਕ ਪਦਾਰਥਾਂ ਵੱਲੋਂ ਝਾਕ ਮੁੱਕ ਜਾਵੇਗੀ। ਜਿੰਨਾ ਚਿਰ ਇਨ੍ਹਾਂ ਪਦਾਰਥਾਂ ਦੀ ਝਾਕ ਰਹੇਗੀ, ਅਕਾਲ ਪੁਰਖ ਸਾਥੋਂ ਦੂਰ ਰਹੇਗਾ। ਜਦੋਂ ਸਾਨੂੰ ਅਕਾਲ ਪੁਰਖ ਦੇ ਸਭ ਸੰਸਾਰ ਦੇ ਕਰਤਾ ਹੋਣ ਬਾਰੇ, ਸਰਵ-ਸ਼ਕਤੀਮਾਨ ਹੋਣ ਬਾਰੇ, ਸਰਵ-ਵਿਆਪਕ ਹੋਣ ਬਾਰੇ ਵਿਸ਼ਵਾਸ ਆ ਜਾਵੇਗਾ, ਸ਼ਬਦ ਨਾਲ ਸੁਰਤਿ ਜੁੜੀ ਰਹੇਗੀ ਅਤੇ ਸਭ ਅਕਾਲ ਪੁਰਖ ਹੀ ਅਕਾਲ ਪੁਰਖ ਵਰਤਦਾ ਨਦਰੀ ਆਵੇਗਾ। ਸ਼ਬਦ ਨਾਲੋਂ ਸੁਰਤਿ ਡਿੱਗੀ ਤਾਂ ਝੰਬੇਲੇ, ਮਨ ਨੂੰ ਥਾਏ ਰੱਖਣਾ ਹੈ।

ਭਗਤ ਕਬੀਰ ਜੀ ਆਪਣੇ ਮਨ ਦੇ ਪ੍ਰਥਾਇ ਇਸ ਸ਼ਬਦ ਵਿਚ ਸਾਨੂੰ ਸਿੱਖਿਆ ਦੇ ਰਹੇ ਹਨ:

**ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥**
**ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥**

*(ਸਲੋਕ ਕਬੀਰ ਜੀ, ਅੰਗ ੧੩੭੦)*

ਕਿ ਮੇਰਾ ਮਨ ਨਾਮੀ ਕਮਾਲ ਪੁੱਤਰ ਪ੍ਰਗਟ ਹੋ ਆਇਆ ਹੈ, ਭਾਵ ਮੇਰਾ ਨਾਲਾਇਕ ਮੂਰਖ ਪੁੱਤਰ ਅਰਥਾਤ ਮਨ ਅਜਿਹੀ ਨੀਵੀਂ ਅਵਸਥਾ 'ਤੇ ਅੱਪੜ ਗਿਆ ਹੈ ਕਿ ਜੋ ਆਤਮਾ ਦੀ ਸਫੁਰਤੀ ਸ਼ਕਤੀ ਮੇਰੇ ਬੰਸ, ਖ਼ਾਨਦਾਨ ਭਾਵ ਨੱਕ, ਕੰਨ, ਅੱਖਾਂ ਸਾਰੇ ਹੀ ਕਰਮ-ਇੰਦਰੇ, ਗਿਆਨ-ਇੰਦਰੇ ਟੱਬਰ ਰੂਪੀ ਨੂੰ ਵਿਸ਼ੇ-ਵਿਕਾਰਾਂ ਵਿਚ ਵਰਤਾਵਣਹਾਰਾ ਕਰਕੇ ਡੋਬ ਰਿਹਾ ਹੈ ਅਤੇ ਪਰਮਾਤਮਾ ਦਾ ਸਿਮਰਨ ਛੱਡ ਕੇ ਆਪਣੇ ਅੰਦਰ ਮਾਇਆ ਦਾ ਮੋਹ ਵਸਾ ਰਿਹਾ ਹੈ ਤੇ ਇਸ ਤਰ੍ਹਾਂ ਮੈਂ ਭਾਵ ਕਬੀਰ ਦਾ ਸਾਰਾ ਹੀ ਟੱਬਰ (ਨੱਕ, ਕੰਨ, ਅੱਖਾਂ, ਗਿਆਨ-ਇੰਦਰੇ ਅਤੇ ਕਰਮ-ਇੰਦਰੇ) ਸਾਰਾ ਹੀ ਟੋਲਾ ਵਿਕਾਰਾਂ ਵਿਚ ਡੁੱਬਾ ਜਾਣੋ, ਜਦੋਂ ਮੈਂ ਵਿਕਾਰੀ ਮਨ ਦੇ ਕਾਰਨ ਹਰੀ ਦਾ ਸਿਮਰਨ ਛੱਡ ਦਿੱਤਾ ਤੇ ਵਿਕਾਰਾਂ ਵਿਚ ਫਸ ਗਿਆ।

ਪਰ ਅੱਗੇ ਭਗਤ ਜੀ ਇਹ ਦੱਸ ਰਹੇ ਹਨ ਕਿ ਇਹ ਸਭ ਕੁਝ ਅਕਾਲ ਪੁਰਖ ਵੱਲੋਂ ਹੋਈ ਕਿਰਪਾ ਤੇ ਉਸ ਵੱਲੋਂ ਸਹਾਇਤਾ ਬਖ਼ਸ਼ਸ਼ ਕਰਨ ਨਾਲ ਹੀ ਹੋਣਾ ਹੈ :

**ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ ॥**
**ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥**

*(ਸਲੋਕ ਕਬੀਰ ਜੀ, ਅੰਗ ੧੩੬੯)*

ਅਰਥਾਤ, ਮਨੁੱਖੀ ਜੀਵਨ ਇਕ ਵੱਡੇ ਲੰਬੇ ਰੁੱਖ ਦੀ ਨਿਆਈਂ ਹੈ। ਇਸ ਦੀ ਚੋਟੀ ਪ੍ਰਭੂ ਦੇ ਚਰਨ ਹਨ, ਜਿਥੇ ਜੀਵ ਨੇ ਅਪੜਨਾ ਹੈ। ਗੁਰਮੁਖਿ, ਸਾਧ, ਸੰਤ, ਗੁਰੂ ਸੰਗਤ ਇਸ ਰੁੱਖ ਦੀਆਂ ਡਾਲੀਆਂ ਹਨ, ਜੋ ਇਕ ਸਾਧਾਰਨ ਜੀਵ ਨੂੰ ਸਿੱਖਿਆ ਬਖ਼ਸ਼ ਕੇ ਪ੍ਰਭੂ-ਚਰਨਾਂ ਤਕ ਅਪੜਾਉਣ ਦਾ ਵਸੀਲਾ ਹਨ। ਪਰ ਜਗਤ ਵਿਚ ਅਸਲੀਅਤ ਦੀ ਥਾਂ ਭੇਖ ਬਹੁਤ ਵਰਤ ਰਿਹਾ ਹੈ। ਜੋ ਵੀ ਆਪਣੇ ਆਪ ਨੂੰ ਗੁਰਮੁਖਿ, ਸਾਧੂ, ਸੰਤ ਅਖਵਾਉਂਦੇ ਹਨ, ਮਹਾਰਾਜ ਬਖ਼ਸ਼ ਲੈਣ, ਸਭ 'ਤੇ ਕਿਰਪਾ ਕਰਨ, ਸਭ ਚੰਗੇ ਹਨ, ਪਰ ਫੇਰ ਵੀ ਉਨ੍ਹਾਂ ਵਿੱਚੋਂ ਕੁਝ ਆਪ ਹੀ ਨਾਮ ਤੋਂ ਹੀਣੇ ਤੇ ਕੋਰੇ ਹਨ। ਉਨ੍ਹਾਂ ਦਾ ਮਕਸਦ ਕੇਵਲ ਲੋਕਾਂ ਨੂੰ ਆਪਣੇ ਹੀ ਚੇਲੇ ਬਣਾਉਣ ਦਾ ਹੈ। ਅਜਿਹੇ ਸਾਧੂ ਸੰਤ ਮਾਨੋ ਇਸ ਰੁੱਖ ਦੀਆਂ ਕੱਚੀਆਂ ਡਾਲੀਆਂ ਹਨ ਤੇ ਇਨ੍ਹਾਂ ਕੱਚੀਆਂ ਡਾਲੀਆਂ ਨੂੰ ਫੜ ਕੇ ਰੁੱਖ ਦੀ ਚੋਟੀ 'ਤੇ ਨਹੀਂ ਅਪੜਿਆ ਜਾ ਸਕਦਾ। ਕਿਉਂਕਿ ਜਿਸ ਕੱਚੀ ਡਾਲੀ ਦਾ ਜੀਵ ਆਸਰਾ ਲੈਂਦਾ ਹੈ ਤੇ ਉਸ ਨੂੰ ਫੜ ਕੇ ਰੁੱਖ 'ਤੇ ਚੜ੍ਹਨ ਦਾ ਯਤਨ ਕਰਦਾ ਹੈ, ਉਹ ਡਾਲੀ ਇਸ ਭਾਰ ਨੂੰ ਚੁੱਕ ਸਕਣ ਦੇ ਯੋਗ ਨਾ ਹੋਣ ਕਾਰਨ ਆਪ ਹੀ ਟੁੱਟ ਜਾਂਦੀ ਹੈ ਤੇ ਉਸ ਜੀਵ ਨੂੰ ਵੀ ਹੇਠਾਂ ਸੁੱਟ ਦਿੰਦੀ ਹੈ। ਇਸ ਲਈ ਕੋਈ ਸ਼ੱਕ ਨਹੀਂ ਕਿ ਸਾਧੂ ਸੰਤ ਪ੍ਰਭੂ-ਮਿਲਾਪ ਲਈ ਸੰਸਾਰਕ ਜੀਵਾਂ ਲਈ ਇਕ ਬਹੁਤ ਵੱਡਾ ਵਸੀਲਾ ਹਨ, ਪਰ ਕੇਵਲ ਉਹੋ ਸਾਧੂ ਸੰਤ, ਗੁਰਮੁਖ ਪਿਆਰੇ ਹੀ ਅਜਿਹਾ ਵਸੀਲਾ ਬਣ ਸਕਣਗੇ, ਜਿਨ੍ਹਾਂ ਦੇ ਅੰਦਰ ਸਿਮਰਨ ਦੀ ਸੱਤਿਆ ਹੈ ਤੇ ਜਿਨ੍ਹਾਂ ਦੇ ਅੰਦਰ ਅਕਾਲ ਪੁਰਖ ਪ੍ਰਗਟ ਰੂਪ ਹੋ ਕੇ ਵਿਚਰ ਰਿਹਾ ਹੈ। ਅਕਾਲ ਪੁਰਖ ਦੀ ਦਇਆ-ਦ੍ਰਿਸ਼ਟੀ ਦੀ ਨਦਰਿ ਦੇ ਪਾਤਰ ਅਸੀਂ ਉਦੋਂ ਹੀ ਬਣ ਸਕਾਂਗੇ, ਜਦੋਂ ਸਾਡੇ ਅੰਦਰ ਦੇ ਮਾਇਕ ਫੁਰਨੇ ਖ਼ਤਮ ਹੋ ਜਾਣਗੇ ਤੇ ਕੇਵਲ ਅਕਾਲ ਪੁਰਖ ਦੇ ਦਰਸ਼ਨਾਂ ਦੀ ਹੀ ਤੀਬਰ ਇੱਛਾ ਰਹਿ ਜਾਵੇਗੀ। ਭਗਤ ਕਬੀਰ ਜੀ ਹੇਠਾਂ ਦਿੱਤੇ ਸ਼ਬਦ ਅਨੁਸਾਰ ਸਾਨੂੰ ਸਿੱਖਿਆ ਦੇ ਰਹੇ ਹਨ :

**ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥**
**ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥੧॥**
**ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥**
**ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥੧॥ਰਹਾਉ॥**

**ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨ੍ਾ॥**
**ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨ੍ਾ॥੨॥**
**ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ॥**
**ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ॥੩॥**
**ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ॥**
**ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ॥੪॥**
**ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ॥**
**ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥੫॥**

*(ਆਸਾ ਕਬੀਰ ਜੀਉ, ਅੰਗ ੪੮੦)*

ਭਗਤ ਕਬੀਰ ਜੀ ਸਾਨੂੰ ਸਮਝਾ ਰਹੇ ਹਨ ਕਿ ਸਿਮਰਨ ਦੀ ਬਰਕਤ ਨਾਲ ਹੇ ਭਾਈ! ਤੇਰੇ ਅੰਦਰ ਜੋ ਅਸਚਰਜ ਤਬਦੀਲੀ ਪੈਦਾ ਹੋ ਗਈ ਹੈ, ਉਸ ਅਨੁਸਾਰ ਤੇਰੇ ਪਹਿਲੇ ਵਾਲੇ ਬੋਲ-ਬੁਲਾਰੇ ਹੁਣ ਕਿਥੇ ਚਲੇ ਗਏ ਹਨ, ਜੋ ਕੇਵਲ ਸਰੀਰ ਦੇ ਸੰਬੰਧ ਵਿਚ ਹੀ ਹੁੰਦੇ ਸਨ ਅਰਥਾਤ ਤੇਰੀਆਂ ਸਭ ਗੱਲਾਂ ਬਾਤਾਂ ਸਰੀਰਕ ਮੋਹ ਦੇ ਸੰਬੰਧ ਵਿਚ ਹੀ ਹੁੰਦੀਆਂ ਸਨ। ਤੇਰੇ ਮਨ ਵਿਚ ਕੇਵਲ ਮਾਇਕ ਫੁਰਨੇ ਹੀ ਨਾਚ ਕਰਦੇ ਸਨ, ਉਹ ਸਭ ਅਲੋਪ ਹੋ ਗਏ ਹਨ। ਹੇ ਬਾਬਾ! ਸਰੀਰਕ ਮੋਹ ਆਦਿਕ ਦਾ ਉਹ ਰੌਲਾ ਕਿਥੇ ਚਲਾ ਗਿਆ, ਜੋ ਹਰ ਵੇਲੇ ਹੀ ਤੇਰੇ ਮਨ ਵਿਚ ਟਿਕਿਆ ਰਹਿੰਦਾ ਸੀ, ਹੁਣ ਤਾਂ ਤੇਰੇ ਮਨ ਵਿਚ ਕੋਈ ਫੁਰਨਾ ਹੀ ਨਹੀਂ ਫੁਰਦਾ। ਇਹ ਸਭ ਮਿਹਰ ਉਸ ਪਾਰਬ੍ਰਹਮ, ਪਰਮੇਸ਼ਰ, ਮਾਧੋ ਪਰਮਹੰਸ ਦੀ ਹੀ ਹੈ, ਜਿਸ ਨੇ ਮਨ ਦੇ ਇਹ ਸਾਰੇ ਮਾਇਕ ਸ਼ੋਰ ਨਾਸ ਕਰ ਦਿੱਤੇ ਹਨ, ਅਰਥਾਤ ਹੁਣ ਜਦੋਂ ਮਨ ਦੀ ਉਹ ਅਵਸਥਾ ਹੀ ਨਹੀਂ ਰਹੀ ਜੋ ਪਹਿਲਾਂ ਸੀ, ਤਾਂ ਪਹਿਲੇ ਵਾਂਗ ਫੁਰਨੇ ਵੀ ਕਿਥੇ ਰਹਿ ਸਕਦੇ ਸਨ? ਜਿਸ ਮਨ ਨੇ ਸਰੀਰਕ ਮੋਹ ਦੀ ਢੋਲਕੀ ਬਣਾਈ ਹੋਈ ਸੀ, ਉਸ ਮਾਇਕ ਮੋਹ ਦੀ ਢੋਲਕੀ ਵਜਾਉਣ ਵਾਲਾ ਉਹ ਮਨ ਹੁਣ ਕਿਥੇ ਅਲੋਪ ਹੋ ਗਿਆ ਹੈ? ਅਕਾਲ ਪੁਰਖ ਨੇ ਮਨ ਦਾ ਉਹ ਪਹਿਲਾ ਤੇਜ, ਪ੍ਰਤਾਪ ਹੀ ਖਿੱਚ ਲਿਆ ਹੈ, ਜਿਸ ਕਾਰਨ ਹੁਣ ਉਹ ਪਹਿਲੀਆਂ ਗੱਲਾਂ, ਬੋਲ, ਫੁਰਨੇ ਕਿਤੇ ਪੈਦਾ ਹੀ ਨਹੀਂ ਹੁੰਦੇ। ਹੇ ਭਾਈ! ਤੇਰੇ ਉਹ ਕੰਨ ਕਿਥੇ ਚਲੇ ਗਏ, ਜੋ ਪਹਿਲਾਂ ਸਰੀਰਕ ਮੋਹ ਵਿਚ ਫਸੇ ਹੋਏ ਸਦਾ ਕੂੜ ਕੁਸਤਿ ਸੁਣਨ ਵਿਚ ਵਿਆਕੁਲ ਰਹਿੰਦੇ ਸਨ? ਤੇਰੀ ਕਾਮ-ਚੇਸ਼ਟਾ ਦਾ ਵੀ ਜ਼ੋਰ ਹੁਣ ਰੁਕ ਗਿਆ ਹੈ, ਤੇਰੇ ਨਾ ਉਹ ਪੈਰ ਹਨ, ਨਾ ਉਹ ਹੱਥ ਹਨ, ਜੋ ਮੋਹ ਮਮਤਾ ਦੀ ਦੌੜ ਵਿਚ ਲੱਗੇ ਰਹਿੰਦੇ ਸਨ। ਤੇਰੇ ਮੂੰਹ ਤੋਂ ਵੀ ਹੁਣ ਮੋਹ ਦੀਆਂ ਗੱਲਾਂ ਨਹੀਂ ਨਿਕਲਦੀਆਂ, ਕਾਮ ਆਦਿਕ ਤੇਰੇ ਪੰਜੇ ਵੈਰੀ ਮਰ ਚੁੱਕੇ ਹਨ ਭਾਵ ਇਹ ਪੰਜੇ ਚੋਰ ਹੁਣ ਆਪੋ-ਆਪਣੀ ਭਟਕਣਾ ਤੋਂ ਹਟ ਚੁੱਕੇ ਹਨ, ਕਿਉਂਕਿ ਜਿਸ ਮਨ ਦਾ ਤੇਜ ਤੇ ਆਸਰਾ ਲੈ ਕੇ ਇਹ ਪੰਜੇ ਕਾਮ ਆਦਿਕ ਦੌੜ ਭੱਜ ਕਰਦੇ

ਸਨ, ਉਹ ਮਨ ਹੀ ਨਹੀਂ ਰਿਹਾ, ਉਹ ਹਿਰਦਾ ਹੀ ਨਹੀਂ ਰਿਹਾ। ਹੇ ਭਾਈ! ਹਰਿ ਸਿਮਰਨ ਦੀ ਬਰਕਤ ਨਾਲ ਤੇਰੇ ਦਸੇ ਇੰਦਰੇ ਹੀ ਸਰੀਰ ਮੋਹ ਵੱਲੋਂ ਆਜ਼ਾਦ ਹੋ ਗਏ ਹਨ। ਇਹ ਆਸ਼ਾਵਾਂ, ਵਾਸ਼ਨਾਵਾਂ, ਮਨਸ਼ਾਵਾਂ, ਤ੍ਰਿਸ਼ਨਾ ਆਦਿਕ ਜੋ ਇਨ੍ਹਾਂ ਦੇ ਮਿੱਤਰ ਸਨ, ਉਹ ਵੀ ਛੱਡ ਦਿੱਤੀਆਂ ਹਨ। ਭਗਤ ਕਬੀਰ ਜੀ ਆਖ ਰਹੇ ਹਨ ਕਿ ਜੋ ਜੋ ਵੀ ਮਨੁੱਖ ਅਕਾਲ ਪੁਰਖ ਨੂੰ ਸਿਮਰਦਾ ਹੈ, ਉਹ ਜੀਉਂਦੇ-ਜੀਅ ਹੀ ਸੰਸਾਰਕ ਕਾਰ-ਵਿਹਾਰ ਕਰਦਾ ਹੋਇਆ ਇਸ ਤਰ੍ਹਾਂ ਦੇ ਸਰੀਰਕ ਮੋਹ-ਬੰਧਨ ਤੋੜ ਲੈਂਦਾ ਹੈ। ਇਸ ਮਨੁੱਖ ਜਾਮੇ ਵਿਚ ਜੋ ਸਰੀਰ ਸਾਨੂੰ ਮਿਲਿਆ ਹੈ, ਇਹ ਕਿਸ ਤਰ੍ਹਾਂ ਸਵਾਰਿਆ ਜਾ ਸਕੇ, ਜਿਸ ਨਾਲ ਮਨੁੱਖੀ ਜੀਵਨ ਦੇ ਆਸ਼ੇ ਦਾ ਮੰਤਵ ਪੂਰਾ ਹੋ ਸਕੇ ?

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥** *(ਬਿਲਾਵਲੁ ਮ: ੫, ਅੰਗ ੮੪੬)*

ਅਕਾਲ ਪੁਰਖ ਦੀ ਜੋਤਿ ਵਿਚ ਸਾਡੀ ਆਤਮਾ ਦੀ ਛੋਟੀ ਛੋਟੀ ਜੋਤਿ ਕਿਸ ਤਰ੍ਹਾਂ ਮਿਲ ਸਕੇ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰ ਰਹੇ ਹਨ:

**ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ॥**
**ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥**
**ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥**
**ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ॥**
**ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ॥**

*(ਤਿਲੰਗ ਮ: ੧, ਅੰਗ ੭੨੫)*

ਅਰਥਾਤ, ਉਸ ਪਿਆਰੇ ਅਕਾਲ ਪੁਰਖ ਨੂੰ ਮਿਲਣ ਲਈ ਉਸ ਦੇ ਪ੍ਰਸੰਗ, ਗੁਰਬਾਣੀ ਗਾਵੋ, ਜਿਸ ਨਾਲ ਸਾਨੂੰ ਸਦੀਵੀ ਸੁਖ ਹੋਵੇ, ਸਾਡੇ ਮਨੁੱਖੀ ਜੀਵਨ ਦਾ ਮੰਤਵ ਪੂਰਾ ਹੋ ਜਾਵੇ, ਕਿਉਂਕਿ ਜਿਹੜੀ ਜੀਵ-ਰੂਪੀ ਇਸਤਰੀ ਆਪਣੇ ਪਿਆਰੇ ਕੰਤ ਅਕਾਲ ਪੁਰਖ ਨੂੰ ਨਹੀਂ ਮਿਲ ਸਕੀ, ਉਸ ਨੂੰ ਤਾਂ ਅਖ਼ੀਰ ਵਿਚ ਪਛਤਾਉਣਾ ਹੀ ਪਵੇਗਾ। ਇਹ ਜੀਵ ਕਰਮਾਂ ਦਾ ਬੱਧਾ ਹੈ, ਜੋ ਜੋ ਕਰਮ ਕਰਦਾ ਹੈ, ਉਸ ਨਾਲ ਬੱਝ ਜਾਂਦਾ ਹੈ ਤੇ ਉਸ ਦੇ ਫਲਸਰੂਪ ਅਨੇਕਾਂ ਜਨਮ ਲੈਂਦਾ ਹੈ। ਉਸ ਦੇ ਸਰੀਰ ਬਦਲਦੇ ਰਹਿੰਦੇ ਹਨ ਕਿਉਂਕਿ ਮਨੁੱਖੀ ਦੇਹ ਮਿਲ ਜਾਣ 'ਤੇ ਵੀ ਉਹ ਇਸ ਦੇ ਮੰਤਵ ਨੂੰ ਨਾ ਸਮਝਣ ਕਾਰਨ ਖੁੰਝ ਜਾਂਦਾ ਹੈ ਤੇ ਖੁੰਝ ਜਾਣ ਕਾਰਨ ਚੌਰਾਸੀ ਦੇ ਗੇੜ ਵਿਚ ਪੈ ਕੇ ਅਨੇਕਾਂ ਜੂਨਾਂ ਧਾਰਨ ਕਰਦਾ ਹੈ। ਇਸ ਤਰ੍ਹਾਂ ਇਹ ਗੇੜ ਮੁੱਕ ਜਾਣ 'ਤੇ ਹੀ ਫੇਰ ਇਹ ਮਨੁੱਖੀ ਦੇਹ ਮੁੜ ਮਿਲੇਗੀ ਜੋ ਬਹੁਤ ਲੰਮਾ ਗੇੜ ਹੈ, ਤਦੋਂ ਹੀ ਫੇਰ ਦੁਬਾਰਾ ਅਕਾਲ ਪੁਰਖ ਨੂੰ ਮਿਲਣ ਦੀ ਵਾਰੀ ਆਵੇਗੀ। ਸੋ, ਹੇ ਮੇਰੇ ਪਾਠਕ ਵੀਰੋ! ਜ਼ਰਾ ਰੁਕ ਕੇ ਧਿਆਨ ਨਾਲ ਸੋਚੋ, ਵਿਚਾਰੋ ਕਿ ਇਹ ਜੋ ਵਡਮੁੱਲਾ ਮਨੁੱਖੀ ਜੀਵਨ ਸਾਨੂੰ ਮਿਲਿਆ ਹੈ,

ਅਜਾਈਂ ਜਾ ਰਿਹਾ ਹੈ, ਯਤਨ ਕਰੀਏ ਕਿ ਅਸੀਂ ਆਪਣੇ ਜੀਵਨ ਦਾ ਮੰਤਵ ਸਮਝ ਕੇ ਉਸ ਅਨੁਸਾਰ ਕਰਮ-ਬੱਧ ਹੋ ਕੇ ਚੱਲੀਏ ਤਾਂ ਜੋ ਸਾਡਾ ਭਲਾ ਹੋ ਸਕੇ ਤੇ ਸਾਨੂੰ ਅਖ਼ੀਰ ਵਿਚ ਪਛਤਾਉਣਾ ਨਾ ਪਵੇ। ਅਜਿਹਾ ਕਿਵੇਂ ਹੋ ਸਕੇਗਾ ? ਭਗਤ ਰਵਿਦਾਸ ਜੀ ਫ਼ੁਰਮਾਨ ਕਰ ਰਹੇ ਹਨ:

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥**

*(ਸੋਰਠਿ ਰਵਿਦਾਸ ਜੀ, ਅੰਗ ੬੫੭)*

ਭਾਵ, ਜਦੋਂ ਸਾਡੇ ਵਿੱਚੋਂ ਆਪੇ ਦੀ ਹੋਂਦ ਮਿਟ ਜਾਵੇਗੀ, ਆਪਾ ਗਵਾਚ ਜਾਵੇਗਾ, ਕੇਵਲ ਨਿਰੰਕਾਰ ਹੀ ਨਿਰੰਕਾਰ ਨਦਰੀ ਆਵੇਗਾ, ਫੇਰ ਸਾਡੀ ਛੋਟੀ ਜਿਹੀ ਆਤਮਿਕ ਜੋਤਿ ਪਰਮਾਤਮਾ ਦੀ ਜੋਤਿ ਵਿਚ ਸਮਾ ਜਾਵੇਗੀ। ਪੰਚਮ ਪਾਤਿਸ਼ਾਹ ਫ਼ੁਰਮਾਨ ਕਰ ਰਹੇ ਹਨ:

**ਕਹੁ ਨਾਨਕ ਆਪੁ ਮਿਟਾਇਆ॥**
**ਸਭੁ ਪਾਰਬ੍ਰਹਮੁ ਨਦਰੀ ਆਇਆ॥** *(ਸੋਰਠਿ ਮ: ੫, ਅੰਗ ੬੨੮)*

ਤੀਜੇ ਪਾਤਿਸ਼ਾਹ ਧੰਨ ਸ੍ਰੀ ਗੁਰੂ ਅਮਰਦਾਸ ਜੀ ਪਵਿੱਤਰ ਫ਼ੁਰਮਾਨ ਕਰ ਰਹੇ ਹਨ:

**ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ॥**
**ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ॥**

*(ਸੂਹੀ ਮ: ੩, ਅੰਗ ੭੫੪)*

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਪਦੇਸ਼ ਕਰ ਰਹੇ ਹਨ:

**ਦੂਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥**
**ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ॥**
**ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ॥**
**ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ॥**
**ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ॥**
**ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ॥**

*(ਰਾਮਕਲੀ ਮ: ੧, ਅੰਗ ੮੭੭)*

ਇਹ ਗੁਰਬਾਣੀ ਜਿਸ ਰਾਹੀਂ ਜੀਵਾਂ ਨੂੰ ਆਪਣੇ ਜੀਵਨ ਨੂੰ ਸਫਲ ਬਣਾਉਣ ਲਈ ਗੁਰੂ ਸਾਹਿਬਾਨ ਨੇ ਤੱਤ ਕੱਢ ਕੇ ਉਪਦੇਸ਼ ਦਿੱਤਾ ਹੈ, ਇਨ੍ਹਾਂ ਹੁਕਮਾਂ 'ਤੇ ਚੱਲ ਕੇ, ਆਪਾ ਗਵਾ ਕੇ ਆਸਾ-ਅੰਦੇਸਾ ਛੱਡ ਕੇ, ਉਸ ਨਿਰੰਕਾਰ ਨੂੰ ਮਿਲਿਆ ਜਾ ਸਕੇਗਾ ਤੇ ਜੀਵਨ ਜੋ ਸੁਪਨੇ-ਮਾਤਰ ਹੋ ਰਿਹਾ ਹੈ, ਸਫਲ ਹੋ ਸਕੇਗਾ।

# ਸਹਿਜ ਅਵਸਥਾ

ਭਗਤ ਕਬੀਰ ਜੀ ਗਉੜੀ ਰਾਗ ਵਿਚ ਸਹਿਜ ਅਵਸਥਾ ਬਾਰੇ ਫ਼ੁਰਮਾਨ ਕਰ ਰਹੇ ਹਨ :

**ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥**
**ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥**
**ਸਹਜ ਕੀ ਅਕਥ ਕਥਾ ਹੈ ਨਿਰਾਰੀ ॥**
**ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ਰਹਾਉ॥**
**ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥**
**ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥**
**ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥**
**ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ ॥੩॥੪॥੪੮॥**

*(ਗਉੜੀ ਕਬੀਰ ਜੀ, ਅੰਗ ੩੩੩)*

ਜੀਵ ਤਿੰਨਾਂ ਗੁਣਾਂ ਦੇ ਅੰਦਰ ਹੀ ਵਿਚਰ ਰਿਹਾ ਹੈ, ਅਰਥਾਤ ਤਿੰਨਾਂ ਗੁਣਾਂ ਰਜੋ, ਤਮੋ, ਸਤੋ ਬਾਰੇ ਵੇਦਾਂ ਵਿਚ ਵਿਚਾਰ ਕੀਤੀ ਗਈ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਤਿੰਨਾਂ ਗੁਣਾਂ ਵਿਚ ਵਿਚਰਨ ਵਾਲੀ ਮਾਇਆ ਨਿਰੀ ਮੈਲ ਹੈ, ਨਿਰਾ ਲੈਣ-ਦੇਣ ਹੈ। ਇਸ ਅਵਸਥਾ ਵਿਚ ਵਿਚਰਨ ਵਾਲੇ ਆਵਾਗਵਨ ਦੇ ਚੱਕਰ ਵਿਚ ਫਸੇ ਰਹਿੰਦੇ ਹਨ। ਅਰਥਾਤ ਮਨੁੱਖ ਦਾ ਮਨ ਮਨੁੱਖਤਾਈ ਤੋਂ ਨੀਵਾਂ ਨਾ ਜਾਵੇ, ਨਾ ਹੀ ਮਨੁੱਖਤਾਈ ਤੋਂ ਉੱਚਾ ਜਾਵੇ, ਆਪਣੇ ਆਪ ਵਿਚ ਹੀ ਰਹੇ ਤਾਂ ਸ਼ੁੱਧ ਰਜੋ ਗੁਣ ਦੀ ਅਵਸਥਾ ਹੁੰਦੀ ਹੈ। ਜੇ ਮਨ ਮਨੁੱਖਤਾਈ ਤੋਂ ਨੀਵਾਂ ਚਲਾ ਜਾਵੇ ਤਾਂ ਸਮਝੋ ਤਮੋ-ਬਿਰਤੀ ਭਾਵ ਪਸ਼ੂ-ਬਿਰਤੀ ਦੀ ਅਵਸਥਾ ਹੁੰਦੀ ਹੈ। ਜੇ ਮਨ ਮਨੁੱਖਤਾਈ ਤੋਂ ਉੱਚਾ ਉੱਠ ਜਾਵੇ ਤਾਂ ਸਤੋ ਗੁਣ ਦੀ ਅਵਸਥਾ ਹੁੰਦੀ ਹੈ। ਇਨ੍ਹਾਂ ਤਿੰਨਾਂ ਗੁਣਾਂ ਤੋਂ ਉੱਚਾ ਉੱਠ ਕੇ ਜਦੋਂ ਮਨ ਅਕਾਲ ਪੁਰਖ ਦੇ ਚਰਨਾਂ ਵਿਚ ਲਿਵਲੀਨ ਹੋ ਜਾਵੇ ਤਾਂ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਭਾਵ ਜਿਹੜੇ ਜੀਵ ਪਵਿੱਤਰ ਵੇਦਾਂ ਗ੍ਰੰਥਾਂ ਤੋਂ ਵਿਚਾਰ ਪ੍ਰਾਪਤ ਕਰ ਕੇ ਗੁਰੂ ਦੀ ਮਤਿ 'ਤੇ ਚੱਲਦੇ ਹਨ, ਉਹ ਤਿੰਨਾਂ ਗੁਣਾਂ ਤੋਂ ਅਗਾਂਹ ਵਾਲੀ ਸਹਿਜ ਅਵਸਥਾ ਦੇ ਗੁਣ ਆਪਣੇ ਹਿਰਦੇ ਵਿਚ ਟਿਕਾਉਂਦੇ ਹਨ।

ਮਹਾਂਪੁਰਸ਼ਾਂ ਦੇ ਬਚਨਾਂ ਅਨੁਸਾਰ ਜਦੋਂ ਮਨ ਚੌਵੀ ਘੰਟੇ ਅਕਾਲ ਪੁਰਖ ਦੇ ਧਿਆਨ ਵਿਚ ਜੁਟਿਆ ਰਹੇ, ਰਸਨਾ ਨਾਲ ਸਿਮਰਨ, ਸਵਾਸਾਂ ਨਾਲ ਸਿਮਰਨ, ਹਿਰਦੇ ਵਿਚ ਸਿਮਰਨ ਅਤੇ ਅਨਹਦ ਸ਼ਬਦ ਸਦੀਵੀ ਤੌਰ 'ਤੇ ਦਸਮ ਦੁਆਰੇ ਵੱਜਦੇ ਸੁਣਦੇ ਰਹਿਣ ਤੇ ਸੁਰਤਿ ਹਰ ਵੇਲੇ ਸ਼ਬਦ-ਰੂਪੀ ਅਕਾਲ ਪੁਰਖ ਦੇ ਨਾਲ ਨਾਲ ਜੁੜੀ ਰਹੇ ਤਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਪੂਰੀ ਤਰ੍ਹਾਂ ਛੁਟਕਾਰਾ ਹੋ ਜਾਵੇ। ਮਨ ਸੰਸਾਰਕ ਵਿਸ਼ਿਆਂ ਵਿਕਾਰਾਂ, ਆਸ਼ਾਵਾਂ, ਮਨਸ਼ਾਵਾਂ ਵੱਲੋਂ ਹਟ ਕੇ ਕੇਵਲ ਨਾਮ ਦਾ ਹੀ ਆਸਰਾ ਆਪਣੀ ਜੀਵ-ਆਤਮਾ ਦੇ ਸੁਧਾਰ ਲਈ ਮੰਗਦਾ ਰਹੇ। ਕਿਉਂਕਿ ਅਕਾਲ ਪੁਰਖ ਨਾਲ ਜੁੜਨ ਲਈ, ਸਤਿਸੰਗਤ, ਅਕਾਲ ਪੁਰਖ ਦੀ ਯਾਦ, ਉਸ ਨਾਲ ਪ੍ਰੇਮ ਤੇ ਪਿਆਰ ਦੀ ਲੋੜ ਹੁੰਦੀ ਹੈ ਅਤੇ ਜਦੋਂ ਸਾਡੇ ਅੰਦਰ ਅੱਠੇ ਪਹਿਰ ਅਕਾਲ ਪੁਰਖ ਦੀ ਯਾਦ ਵੱਸ ਗਈ ਤਾਂ ਇਹੋ ਹੀ ਅਕਾਲ ਪੁਰਖ ਨਾਲ ਪ੍ਰੇਮ ਦਾ ਪ੍ਰਗਟ ਸਰੂਪ ਹੈ। ਅਜਿਹੀ ਅਵਸਥਾ ਜੇ ਅਕਾਲ ਪੁਰਖ ਆਪਣੀ ਕਿਰਪਾ ਦੁਆਰਾ ਬਖ਼ਸ਼ਸ਼ ਕਰ ਦੇਣ ਤਾਂ ਸਮਝੋ ਸਹਿਜ ਅਵਸਥਾ ਵਿਚ ਦਾਖ਼ਲਾ ਹੋ ਗਿਆ। ਸਾਡੇ 'ਤੇ ਅਕਾਲ ਪੁਰਖ ਵਿਚਕਾਰ ਕੋਈ ਪੱਕੀਆਂ ਇੱਟਾਂ ਦੇ ਪਰਦੇ ਨਹੀਂ ਹਨ, ਕੇਵਲ ਹਉਮੈ ਦਾ ਪਰਦਾ ਹੈ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

ਜੇ ਹਉਮੈ ਦਾ ਪਰਦਾ, ਇਸ ਕੂੜ ਹਉਮੈ ਦੀ ਪਾਲਿ (ਕੰਧ) ਵਿੱਚੋਂ ਕੱਢ ਦਿੱਤੀ ਜਾਵੇ ਤਾਂ ਨਿਰੰਕਾਰ ਜੀਵ ਦੇ ਪਾਸ ਹੈ। ਜਾਗਤ, ਸੁਪਨ, ਸਖੋਪਤਿ ਭਾਵੇਂ ਤਿੰਨੇ ਅਵਸਥਾਵਾਂ ਵੱਖ ਵੱਖ ਹੀ ਹਨ, ਫਿਰ ਵੀ ਇਨ੍ਹਾਂ ਅੰਦਰ ਹੋਣਹਾਰੀ ਚੇਸ਼ਟਾ ਦਾ ਨਿਰਬਾਹਕ ਪ੍ਰੇਰਕ, ਅੰਤਰਜਾਮੀ ਭਾਵ ਆਤਮਾ ਹਰ ਅਵਸਥਾ ਵਿਚ ਇਕ ਹੈ, ਇਕ ਭਾਵ ਵਿਚ ਆਪਣਾ ਚਮਤਕਾਰ ਵਰਤਾਂਦਾ ਰਹਿੰਦਾ ਹੈ। ਸੋ, ਜਦੋਂ ਸਦ ਬਿਬੇਕੀ ਦ੍ਰਿਸ਼ਟੀ ਦੁਆਰਾ, ਇਨ੍ਹਾਂ ਵਿਚ ਆਤਮਾ ਦੀ ਇਕ-ਰਸ ਸਰੂਪੀ ਹਵਸ ਦਾ ਗਿਆਨ ਹੋ ਜਾਵੇ ਤਾਂ ਆਤਮਾ ਦੀ ਸੱਤਤਾ, ਚੇਤੰਨਤਾ ਤੇ ਸੁਖ ਸਰੂਪਤਾ ਦਾ ਸਾਖਯਾਤ ਝਲਕਾਰਾ ਅੰਤਰ ਅਨਭਉ ਵਿਚ ਪ੍ਰਗਟ ਹੋਏ ਆਉਂਦਾ ਹੈ। ਜਿਥੇ ਅਕਾਲ ਪੁਰਖ ਸਮਾਈ ਕਰ ਰਹੇ ਹਨ ਅਰਥਾਤ ਜਿਥੇ ਦੁਖ ਸੁਖ ਆਦਿਕ ਨਹੀਂ, ਉਥੇ ਅਕਾਲ ਪੁਰਖ ਅਗਮ ਅਗੋਚਰ ਨਿਰੰਤਰ ਹੋ ਕੇ ਰਹਿੰਦੇ ਹਨ, ਜੋ ਗੁਰਾਂ ਦੀ ਕਿਰਪਾ ਤੇ ਸਤਿਸੰਗਤ ਕਰਕੇ ਹੀ ਵੇਖੇ ਜਾ ਸਕਦੇ ਹਨ। ਭਗਤ ਕਬੀਰ ਜੀ ਕਹਿ ਰਹੇ ਹਨ :

**ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥**
**ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥**

*(ਸਲੋਕ ਕਬੀਰ ਜੀ, ਅੰਗ ੧੩੭੨)*

ਜਿਵੇਂ ਜਿਵੇਂ ਭਗਤ ਕਬੀਰ ਜੀ ਨੇ ਅਕਾਲ ਪੁਰਖ ਨੂੰ ਜਪਿਆ, ਰੋੜੇ ਵਾਂਗ ਉਨ੍ਹਾਂ ਦਾ ਮਾਨ ਅਭਿਮਾਨ ਨਿਕਲ ਗਿਆ ਤੇ "ਜੈਸਾ ਹਰਿ ਹੀ ਹੋਇ" ਵਾਲੀ ਅਵਸਥਾ ਬਣ ਗਈ। ਭਗਤ ਕਬੀਰ ਜੀ ਕਹਿ ਰਹੇ ਹਨ ਕਿ ਇਸ ਤਰ੍ਹਾਂ ਮੈਂ ਭਾਵ ਕਬੀਰ ਦੇ ਮਨ ਨੇ ਉਸ ਪੱਤਣ 'ਤੇ ਟਿਕਾਣਾ ਕੀਤਾ, ਜਿਥੇ ਸਹਿਜ ਅਵਸਥਾ ਹੈ, ਜਿਥੇ ਮਾਨੋ ਮਾਇਕ ਪਦਾਰਥਾਂ ਦੇ ਫੁਰਨਿਆਂ ਵੱਲੋਂ ਸੁੰਞ ਹੈ। ਜਿਥੇ ਮਾਨੋ ਗੰਗਾ, ਜਮਨਾ, ਸਰਸਵਤੀ ਨਦੀਆਂ ਦਾ ਮਿਲਾਪ ਹੈ, ਜਿਥੇ ਇਨ੍ਹਾਂ ਦਾ ਮਿਲਾਪ ਹੈ, ਉਥੇ ਪਾਣੀ ਡੂੰਘਾ ਤੇ ਗੰਭੀਰ ਹੁੰਦਾ ਹੈ। ਪਾਣੀ ਦੀ ਤੇਜ਼ੀ ਘੱਟ ਜਾਂਦੀ ਹੈ ਤੇ ਪਾਣੀ ਟਿਕਿਆ ਹੋਇਆ ਜਾਪਦਾ ਹੈ। ਇਸ ਅਵਸਥਾ ਵਿਚ ਭਗਤ ਕਬੀਰ ਜੀ ਕਹਿ ਰਹੇ ਹਨ "ਉਲਟੀ ਗੰਗਾ ਜਮੁਨ ਮਿਲਾਵਉ" ਭਾਵ ਮਨ ਮਾਇਆ ਵੱਲੋਂ ਪਲਟ ਕੇ ਅਡੋਲ ਅਵਸਥਾ ਵਿਚ ਆ ਜਾਂਦਾ ਹੈ। ਸਹਿਜ ਅਡੋਲ ਅਵਸਥਾ ਮਨ ਦੀ ਉਹ ਹਾਲਤ ਹੈ, ਜਦੋਂ ਮਨ ਡੋਲਦਾ ਨਹੀਂ। ਸਮੂਹ ਭਗਤਾਂ ਤੇ ਸਤਿਗੁਰਾਂ ਦੀ ਬਾਣੀ ਅਨੁਸਾਰ ਜੋ ਸਿਮਰਨ ਭਜਨ ਦੀ ਮਰਯਾਦਾ ਦੱਸੀ ਗਈ ਹੈ, ਉਸ ਰਾਹੀਂ ਹੀ ਇਸ ਅਵਸਥਾ 'ਤੇ ਪੁੱਜਣਾ ਦੱਸਦੇ ਹਨ। ਸਰੀਰ ਦੀਆਂ ਇੜਾ, ਪਿੰਗਲਾ, ਸੁਖਮਨਾ ਨਾੜੀਆਂ ਦੇ ਯੋਗ-ਅਭਿਆਸ ਭਾਵੇਂ ਸਭ ਜਾਣਦੇ ਹਨ, ਪਰ ਉਨ੍ਹਾਂ ਰਾਹੀਂ ਕੋਈ ਯੋਗ ਸਾਧਨ ਕਰਨਾ ਯੋਗੀਆਂ ਵਾਂਗ ਗੁਰਮਤਿ ਵਿਚ ਉਚਿਤ ਨਹੀਂ ਮੰਨਿਆ ਜਾਂਦਾ, ਕਿਉਂਕਿ ਗੁਰਮਤਿ ਅਨੁਸਾਰ ਸਿਮਰਨ ਭਜਨ ਕਰ ਕੇ ਜੋ ਅਵਸਥਾ ਆਉਂਦੀ ਹੈ, ਉਹ ਸਦੀਵੀ ਹੁੰਦੀ ਹੈ। ਜਦੋਂ ਉਹ ਸਦੀਵੀ ਅਵਸਥਾ ਅਕਾਲ ਪੁਰਖ ਬਖ਼ਸ਼ ਦੇਣ ਤਾਂ ਇਸ ਅਵਸਥਾ ਨੂੰ ਬੋਲੀ ਵਿਚ ਤਾਂ ਪੂਰਾ ਦੱਸਿਆ ਨਹੀਂ ਜਾ ਸਕਦਾ, ਫੇਰ ਵੀ ਯਥਾਰਥ ਗਿਆਨ ਦੀ ਨਿਸ਼ਾਨੀ ਇਹ ਹੈ ਕਿ ਜਦੋਂ ਨਿਰੰਕਾਰ ਦੇ ਭੇਦ ਦਾ ਪਤਾ ਲੱਗਦਾ ਹੈ ਜਾਂ ਜਦੋਂ ਨਾਸ-ਰਹਿਤ ਪੂਰਨ ਪੁਰਖ ਨੂੰ ਪਾਈਦਾ ਹੈ ਤਾਂ ਦੂਈ-ਦਵੈਖ ਵੱਲੋਂ ਜੀਵ ਦਾ ਮਨ ਉਲਟ ਕੇ ਅਕਾਲ ਪੁਰਖ ਦੇ ਪ੍ਰੇਮ ਵਿਚ ਵਿੰਨ੍ਹਿਆ ਜਾਂਦਾ ਹੈ, ਜਿਸ ਨੂੰ ਤੁਰੀਆ ਪਦ ਜਾਂ ਸਹਿਜ ਅਵਸਥਾ ਕਿਹਾ ਗਿਆ ਹੈ, ਅਰਥਾਤ ਤਿੰਨਾਂ ਅਵਸਥਾ ਰਜੋ, ਤਮੋ, ਸਤੋ ਦੇ ਗੁਣਾਂ ਤੋਂ ਉਪਰ ਉੱਠ ਜਾਣ ਨਾਲ ਤ੍ਰਿਕੁਟੀ ਦਾ ਖੁੱਲ੍ਹ ਜਾਣਾ ਤੇ ਨਿਰੰਕਾਰ ਅਕਾਲ ਪੁਰਖ ਦੇ ਚਰਨਾਂ ਵਿਚ ਬਿਰਤੀ ਦਾ ਪੁੱਜ ਜਾਣਾ ਜਾਂ ਦਸਵੇਂ ਦੁਆਰ ਦਾ ਖੁੱਲ੍ਹ ਜਾਣਾ ਹੈ। ਜਿਸ ਕਿਸੇ ਨੂੰ ਅਕਾਲ ਪੁਰਖ ਆਪਣੀ ਕਿਰਪਾ ਦੁਆਰਾ ਇਸ ਧਿਆਨ ਵਿਚ ਲਗਾ ਦੇਵੇ ਤਾਂ ਉਹ ਸਤਿ ਸਰੂਪ, ਪਰਮ ਪਦ, ਮੋਖ ਮੁਕਤਿ ਨੂੰ ਪ੍ਰਾਪਤ ਹੋ ਜਾਂਦਾ ਹੈ। ਇਹ ਅਵਸਥਾ ਪਰਮਾਤਮਾ ਦਾ ਅੰਤਰ-ਆਤਮੇ ਵਿਚ ਵੱਸ ਜਾਣਾ ਹੈ। ਜੋ ਦਾਤ ਨਿਰਦਾਹਵੇ ਰਹਿਣ ਵਾਲੇ ਭਿਖਾਰੀਆਂ ਨੂੰ ਮਿਲਦੀ ਹੈ, ਮਾਇਆ ਮੋਹ ਵਿਚ ਫਸੇ ਤੇ ਆਪ ਬਣ ਬੈਠੇ ਦਾਤਿਆਂ ਨੂੰ ਅਜਿਹੀ ਦਾਤ ਮਿਲਣੀ ਅਸੰਭਵ ਹੈ।

ਸਹਿਜ ਅਵਸਥਾ ਦੀ ਕਥਾ ਨਿਆਰੀ ਹੀ ਹੈ, ਜੋ ਤੱਕੜੀ 'ਤੇ ਚੜ੍ਹਾਅ

ਕੇ ਤੋਲੀ ਨਹੀਂ ਜਾ ਸਕਦੀ, ਭਾਵ ਅਕਲ ਉਸ ਬਾਰੇ ਵਿਚਾਰ ਨਹੀਂ ਕਰ ਸਕਦੀ ਤੇ ਇਸ ਬਾਰੇ ਵਿਚਾਰ ਮੁੱਕਦੀ ਵੀ ਨਹੀਂ ਤੇ ਹਲਕੀ ਭਾਰੀ ਵੀ ਨਹੀਂ ਲੱਗਦੀ। ਨੀਵਾਂ ਉੱਚਾ ਉਥੇ ਦੋਵੇਂ ਹੀ ਨਹੀਂ, ਦਿਨ ਰਾਤ (ਮਨੁੱਖੀ ਜੀਵਨ ਦੀ ਦਿਨ ਰਾਤ ਦੀ ਭਟਕਣਾ) ਵੀ ਉਥੇ ਨਹੀਂ ਹਨ, ਜਲ ਵੀ ਨਹੀਂ, ਪੌਣ-ਅਗਨੀ ਵੀ ਨਹੀਂ। ਜੀਵ ਦੀਆਂ ਸਵਰਗ ਲੋਕ, ਦੇਵ ਲੋਕ, ਬ੍ਰਹਮ ਲੋਕ, ਚੰਦਰ ਲੋਕ, ਇੰਦਰਪੁਰੀ, ਸੂਰਜ ਲੋਕ, ਸ਼ਿਵਪੁਰੀ ਆਦਿ ਆਸ਼ਾਵਾਂ ਵੀ ਨਹੀਂ। ਉਥੇ ਕੇਵਲ ਅਕਾਲ ਪੁਰਖ ਹੀ ਸਮਾਈ ਕਰ ਰਹੇ ਹਨ, ਜੋ ਗੁਰੂ-ਕਿਰਪਾ ਤੇ ਸਤਿਸੰਗਤ ਦੀ ਕਿਰਪਾ ਨਾਲ ਹੀ ਪਾਈ ਜਾ ਸਕੇਗੀ ਤੇ ਇਹ ਦਾਤ ਸਤਿਗੁਰੂ ਰਾਹੀਂ ਅਕਾਲ ਪੁਰਖ ਦੀ ਕਿਰਪਾ ਦੁਆਰਾ ਹੀ ਮਿਲਦੀ ਹੈ। ਅਜਿਹੇ ਜੀਵ ਪੂਰੇ ਸ਼ਾਹ ਹਨ, ਜਿਨ੍ਹਾਂ 'ਤੇ ਗੁਰੂ ਦੀ ਕਿਰਪਾ ਹੋਈ ਹੈ ਤੇ ਜੋ ਅੱਠੇ ਪਹਿਰ ਅਕਾਲ ਪੁਰਖ ਦੇ ਪਿਆਰ ਵਿਚ ਇਕ ਹੀ ਰੰਗ ਵਿਚ ਰੱਤੇ ਰਹਿੰਦੇ ਹਨ, ਪਰ ਅਜਿਹੇ ਜੀਵ ਵਿਰਲੇ ਹੀ ਹਨ, ਜਿਨ੍ਹਾਂ ਨੂੰ ਆਪਣੇ ਦਰਸ਼ਨ-ਦੀਦਾਰੇ ਦੇ ਕੇ ਅਕਾਲ ਪੁਰਖ ਨੇ ਨਿਵਾਜ ਲਿਆ ਹੈ:

**ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ॥**
**ਅਠੀ ਵੇਪਰਵਾਹ ਰਹਨਿ ਇਕਤੈ ਰੰਗਿ॥**
**ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ॥**

*(ਵਾਰ ਮਾਝ, ਮ: ੨, ਅੰਗ ੧੪੬)*

ਭਾਈ ਸਾਹਿਬ ਭਾਈ ਗੁਰਦਾਸ ਜੀ ਆਪਣੀ ਇੱਕੀਵੀਂ ਵਾਰ ਦੀ ਆਖ਼ਰੀ ਪਉੜੀ ਵਿਚ ਫ਼ੁਰਮਾਨ ਕਰ ਰਹੇ ਹਨ:

**ਆਦਿ ਪੁਰਖੁ ਪਰਮਾਦਿ ਅਚਰਜੁ ਆਖੀਐ॥**
**ਆਦਿ ਅਨੀਲੁ ਅਨਾਦਿ ਸਬਦੁ ਨ ਸਾਖੀਐ॥**
**ਵਰਤੈ ਆਦਿ ਜੁਗਾਦਿ ਨ ਗਲੀ ਗਾਖੀਐ॥**
**ਭਗਤਿ ਵਛਲੁ ਅਛਲਾਦਿ ਸਹਜਿ ਸੁਭਾਖੀਐ॥**
**ਉਨਮਨਿ ਅਨਹਦਿ ਨਾਦਿ ਲਿਵ ਅਭਿਲਾਖੀਐ॥**
**ਵਿਸਮਾਦੈ ਵਿਸਮਾਦ ਪੂਰਨ ਪਾਖੀਐ॥**
**ਪੂਰੇ ਗੁਰ ਪਰਸਾਦਿ ਕੇਵਲ ਕਾਖੀਐ॥੨੦॥੨੧॥**

ਉਸ ਅਕਾਲ ਪੁਰਖ ਨੂੰ ਅਚਰਜ ਹੀ ਕਹਿਣਾ ਚਾਹੀਦਾ ਹੈ, ਕਿਉਂਕਿ ਬਾਕੀ ਸਭਨਾਂ ਦਾ ਆਦਿ-ਅੰਤ ਹੈ, ਪਰ ਜਿਸ ਦਾ ਆਦਿ ਨਹੀਂ ਦਿੱਸਦਾ ਅਤੇ ਜੋ ਰੰਗ ਰੂਪ ਤੋਂ ਰਹਿਤ ਹੈ, ਉਸ ਦਾ ਰੂਪ ਦੱਸਣ ਵਿਚ ਸ਼ਬਦ-ਪ੍ਰਮਾਣ ਵੀ ਸਾਖੀ ਨਹੀਂ ਦਿੰਦਾ। ਪ੍ਰਤੱਖ ਆਦਿ ਪ੍ਰਮਾਣ ਤਾਂ ਕਿਤੇ ਰਹੇ, ਸ਼ਬਦ ਰੂਪ ਪ੍ਰਮਾਣ ਭੀ ਉਸ ਦੇ ਰੂਪ ਨੂੰ ਨਹੀਂ ਕਹਿ ਸਕਦਾ। ਜੋ ਸਭ ਤੋਂ ਪਹਿਲਾਂ ਅਤੇ ਜੁਗਾਂ ਜੁਗਾਂ ਤੋਂ ਪਹਿਲਾਂ ਵੀ ਵਿਆਪਕ ਸੀ, ਗੱਲਾਂ ਨਾਲ ਉਸ ਦੀ ਵਿਚਾਰ ਨਹੀਂ

ਹੋ ਸਕਦੀ। ਜੋ ਭਗਤ ਵੱਛਲ ਤੇ ਅੱਛਲ ਆਦਿਕ ਗੁਣਾਂ ਵਾਲਾ ਹੈ, ਉਸ ਨੂੰ ਜਪ ਕੇ ਉਨਮਨ (ਤੁਰੀਆ ਪਦ) ਵਿਚ ਪੁੱਜ ਕੇ ਸੁਰਤਿ ਵਿਚ ਅਨਹਦ ਵਾਜੇ ਸੁਣਨ ਦੀ ਅਭਿਲਾਖਾ ਕਰਨੀ ਚਾਹੀਦੀ ਹੈ। ਇਹ ਅਵਸਥਾ ਗੁਰੂ-ਕਿਰਪਾ ਦੁਆਰਾ ਹੀ ਮਿਲਦੀ ਹੈ ਤੇ ਉਦੋਂ ਹੀ ਵਿਸਮਾਦ ਤੋਂ ਵਿਸਮਾਦ ਰੂਪੀ ਪੂਰਨ ਵਾਹਿਗੁਰੂ ਦਾ ਦਰਸ਼ਨ ਹੁੰਦਾ ਹੈ। ਪਿਛਲੀ ਪਉੜੀ ਵਿਚ ਕਿਹਾ ਗਿਆ ਹੈ ਕਿ ਇਸ ਨੂੰ ਜਾਣੀਏ ਕਿਵੇਂ ? ਇਸ ਦੇ ਉੱਤਰ ਵਿਚ ਦੱਸਿਆ ਗਿਆ ਹੈ ਕਿ ਪਹਿਲੇ ਨਾਮ ਜਪੀਏ ਤੇ ਤੁਰੀਆ ਪਦ ਵਿਚ ਸੁਰਤਿ ਜੋੜ ਕੇ, ਦਰਸ਼ਨ ਦੀ ਇੱਛਾ ਰੱਖ ਕੇ ਗੁਰ-ਸੇਵਾ ਕਰਦਿਆਂ ਹੋਇਆਂ, ਗੁਰੂ ਦੀ ਕਿਰਪਾ ਪ੍ਰਾਪਤ ਕਰੀਏ ਤਾਂ ਅਕਾਲ ਪੁਰਖ ਵਾਹਿਗੁਰੂ ਦਾ ਦਰਸ਼ਨ ਹੁੰਦਾ ਹੈ। ਸਿਰਫ਼ ਗੁਰੂ-ਕਿਰਪਾ ਹੀ ਇਸ ਸਾਰੇ ਕਾਰਜ ਨੂੰ ਰਾਸ ਕਰਦੀ ਹੈ। ਤਾਂ ਫਿਰ ਅਜਿਹੇ ਅਕਾਲ ਪੁਰਖ ਦੇ ਪਿਆਰਿਆਂ ਨੂੰ :

**ਭਗਤੁ ਭਗਤੁ ਸੁਨੀਐ ਤਿਹੁ ਲੋਇ ॥**
**ਜਾ ਕੈ ਹਿਰਦੈ ਏਕੋ ਹੋਇ ॥**
**ਸਚੁ ਕਰਣੀ ਸਚੁ ਤਾ ਕੀ ਰਹਤ ॥**
**ਸਚੁ ਹਿਰਦੈ ਸਤਿ ਮੁਖਿ ਕਹਤ ॥**
**ਸਾਚੀ ਦ੍ਰਿਸਟਿ ਸਾਚਾ ਆਕਾਰੁ ॥**
**ਸਚੁ ਵਰਤੈ ਸਾਚਾ ਪਾਸਾਰੁ ॥**
**ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥**
**ਨਾਨਕ ਸੋ ਜਨੁ ਸਚਿ ਸਮਾਤਾ ॥**

*(ਗਉੜੀ ਸੁਖਮਨੀ ਮ: ੫, ਅੰਗ ੨੮੩)*

ਸਤਿਗੁਰਾਂ ਦੀ ਕਿਰਪਾ ਦੁਆਰਾ ਸੰਪੂਰਨ।

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥